ਭਾਰਤੀ ਸਾਹਿਤ ਦੇ ਨਿਰਮਾਤਾ

# ਸ਼ਾਹ ਲਤੀਫ਼


ਲੇਖਕ

ਕਲਿਆਨ ਬੀ. ਅਡਵਾਨੀ

ਅਨੁਵਾਦਕ

ਨਰਿੰਜਨ ਤਸਨੀਮ





ਸਾਹਿਤ ਅਕਾਦੇਮੀ

*Shah Latif* : Punjabı translation by Narınjan Tasneem of K. B. Advanı's monograph ın English. Sahitya Akademı, New Delhı (1984),
SA SAHITYA AKADEMI
REVIS REVISED PRICE Rs 15.00



ਪਹਿਲੀ ਵਾਰ 1984

ਸਾਹਿਤ ਅਕਾਦੇਮੀ

**ਮੁੱਖ ਦਫ਼ਤਰ**

ਰਵਿੰਦਰ ਭਵਨ, 35, ਫੀਰੋਜ਼ਸ਼ਾਹ ਰੋਡ, ਨਵੀਂ ਦਿੱਲੀ 110001

**ਪ੍ਰਾਦੇਸ਼ਿਕ ਦਫ਼ਤਰ**

ਬਲਾਕ V-ਬੀ, ਰਵਿੰਦਰ ਸਰੋਵਰ ਸਟੇਡੀਅਮ, ਕਲਕੱਤਾ 700029

29, ਅਲਡਾਮਸ ਰੋਡ, (ਦੂਜੀ ਮੰਜਲ), ਤੇਨਾਮਪੇਟ, ਮਦਰਾਸ 600018

172, ਮੁਮਬਈ ਮਰਾਠੀ ਗ੍ਰੰਥ ਸੰਗ੍ਰਹਾਲਯ ਮਾਰਗ, ਦਾਦਰ, ਬੰਬਈ 400014

ਪ੍ਰਿੰਟਰ :

ਨੈਸ਼ਨਲ ਪ੍ਰੈਸ ਆਫ਼ ਇੰਡੀਆ

ਚਾਂਦਨੀ ਚੌਕ, ਦਿੱਲੀ 110006

SAHITYA AKADEMI
REVISED PRICE Rs 15.00

# ਸੂਚੀ

# ਭੂਮਿਕਾ

ਸਿੰਧੀ ਸੂਫੀ ਕਵੀਆ ਵਿਚੋ ਸਾਹ ਲਤੀਫ ਸਭ ਤੋਂ ਮਹਾਨ ਅਤੇ ਪ੍ਰਸਿਧ ਹੈ। ਉਸਦੀ ਗਿਣਤੀ ਦੁਨੀਆ ਦੇ ਮਹਾਨ ਕਵੀਆ, ਜਿਨ੍ਹਾ ਦੇ ਨਾ ਸਮੇ ਦੇ ਇਤਿਹਾਸ ਵਿਚ ਹਮੇਸ਼ਾ ਲਈ ਅੰਕਿਤ ਹਨ, ਵਿਚ ਹੁੰਦੀ ਹੈ। ਉਹ ਇਕ ਪੈਗੰਬਰ ਅਤੇ ਅਗੰਮ-ਗਿਆਨੀ ਸੀ। ਉਸਦੇ ਸਿਅਰ ਦੈਵੀ ਸੱਚ ਦੇ ਮੋਤੀ ਹਨ। ਉਸਦੀ 'ਰਿਸਾਲੋ' ਇਕ ਪਵਿੱਤਰ ਪੁਸਤਕ ਅਤੇ ਸਿੰਧੀ ਭਾਸਾ ਦਾ ਅਣੋਖਾ ਖਜਾਨਾ ਹੈ।

ਸਾਹ ਦੇ ਸੰਤ ਸੁਭਾ, ਉਸਦੀ ਪੈਦਾਇਸੀ ਨੇਕੀ, ਉਸਦੇ ਅਦੁੱਤੀ ਸੁਧ ਆਚਰਣ ਅਤੇ ਉੱਚਤਮ ਗੁਣਾ ਨੇ ਉਸ ਨੂੰ ਸਿੰਧੀ ਦਿਲਾ ਦਾ ਸਨਮ ਬਣਾ ਦਿਤਾ ਹੈ ਅਤੇ ਜੋ ਕੋਈ ਵੀ ਉਸਦੀ ਕਵਿਤਾ ਨਾਲ ਆਪਣਾ ਸੰਪਰਕ ਜੋੜਦਾ ਹੈ, ਪ੍ਰਭਾਵਿਤ ਹੋਇਆਂ ਬਗ਼ੈਰ ਨਹੀ ਰਹਿ ਸਕਦਾ।

ਸਾਹ ਲਤੀਫ ਅਤੇ ਉਸਦੀ ਕਵਿਤਾ ਬਾਰੇ ਪੁਸਤਕ ਵਿਚ ਜੋ ਕੁਝ ਕਿਹਾ ਜਾ ਚੁੱਕਾ ਹੈ, ਉਸਤੋ ਇਲਾਵਾ ਹੋਰ ਕੁਝ ਕਹਿਣ ਦੀ ਏਥੇ ਮੈ ਲੋੜ ਨਹੀਂ ਮਹਿਸੂਸ ਕਰਦਾ। ਫਿਰ ਵੀ ਮੈ ਏਥੇ ਇਕ ਹਵਾਲਾ ਦੇਣਾ ਸੁਭ ਸਗਨ ਸਮਝਦਾ ਹਾ। ਰਿਸੀ ਦਯਾਰਾਮ ਗਿੱਦੂਮਲ ਨੇ ਬੜੇ ਸਾਨਦਾਰ ਸਬਦਾ ਵਿਚ ਸਾਡੇ ਆਦਰਨੀਯ ਕਵੀ ਨੂੰ ਸ਼ਰਧਾਜਲੀ ਭੇਂਟ ਕੀਤੀ ਹੈ—

ਉਸਦੀ ਪ੍ਰਤਿਭਾ  
ਸਵੱਛ ਨਦੀ ਵਾਗ ਵਗਦੀ ਸੀ  
ਚਾਨਣ ਸਮਾਨ ਲਿਸ਼ਕਦੀ ਅਤੇ ਹਵਾ ਵਰਗੀ ਸਾਫ਼।

ਉਸ ਵਿਚ ਸਰਬਮੁਖੀ ਕੋਮਲਤਾ ਅਤੇ ਤੀਖਣ ਬੁੱਧੀ ਸੀ, ਜਿਸ ਕਰਕੇ ਉਸਦੀ ਕਵਿਤਾ, ਵਿਦਵਾਨਾਂ ਅਤੇ ਜਾਹਲਾ, ਹਿੰਦੂਆਂ ਅਤੇ ਮੁਸਲਮਾਨਾ, ਸਭ ਨੂੰ ਆਨੰਦ ਅਤੇ ਤਸਕੀਨ ਪ੍ਰਦਾਨ ਕਰਦੀ ਹੈ। ਮਹਾਨ ਕਵੀ ਹਾਫ਼ਿਜ ਨੂੰ ਈਰਾਨ ਦਾ ਪੈਟਰਾਰਕ ਕਿਹਾ ਜਾਂਦਾ ਹੈ ਅਤੇ ਅਬਦੁਲ ਲਤੀਫ਼ ਨੂੰ ਸਿੰਧ ਦਾ ਹਾਫਿਜ਼। ਪਰ ਪੈਟਰਾਰਕ ਅਤੇ ਹਾਫਿਜ ਦੋਵੇਂ ਹੀ ਆਪਣੇ ਸਿੰਧੀ ਪ੍ਰਤਿਰੂਪ ਦੀ ਕਵਿਤਾ ਦਾ ਸਹੀ ਭਾਵ ਨਹੀ ਦਰਸਾਉਂਦੇ। ਅਬਦੁਲ ਲਤੀਫ਼ ਨੇ ਸੁੰਦਰ ਰਾਸਟਰੀ ਲੋਕ-ਕਥਾਵਾਂ ਦਾ ਅਪਰੰਪਾਰ ਸੱਚਾਈ ਨਾਲ ਸੁਮੇਲ ਪੈਦਾ ਕੀਤਾ ਹੈ ਅਤੇ ਇਹਨਾਂ ਨੂੰ ਸੁਧਤਾ ਅਤੇ ਆਭਾ ਤੋ ਇਲਾਵਾ ਅਤੁੱਲ

ਅਤੇ ਸ੍ਰਿਸ਼ਟ ਕਰੁਣਾ ਅਤੇ ਕੋਮਲਤਾ ਪ੍ਰਦਾਨ ਕੀਤੀ ਹੈ। ਉਸਨੇ ਨਾ ਕੇਵਲ ਮਧੁਰ ਗੀਤ ਹੀ ਰਚੇ, ਸਗੋਂ ਮਧੁਰ ਦਿਨ ਵੀ ਗੁਜ਼ਾਰੇ। ਉਸਦਾ ਜੀਵਨ ਏਨਾ ਪਵਿੱਤਰ ਅਤੇ ਸੁਧ ਸੀ ਕਿ ਪਲੈਟੋ (ਅਫਲਾਤੂਨ) ਦਾ ਵੀ ਹੌਸਲਾ ਨਾ ਪੈਂਦਾ ਕਿ ਉਸਨੂੰ ਆਪਣੀ ਮਾਡਲ ਰਿਪਬਲਿਕ (ਆਦਰਸ ਗਣਰਾਜ) ਵਿਚੋਂ ਬਾਹਰ ਕਢੇ, ਭਾਵੇਂ ਕਿ ਉਸ ਵਿਚ ਦਿਲ ਨੂੰ ਟੁੰਬਣ ਵਾਲੇ ਅਤੇ ਬਹੁਪਖੀ ਪ੍ਰਤਿਭਾਵਾਨ ਕਵੀਆ ਲਈ ਕੋਈ ਸਥਾਨ ਨਹੀਂ ਸੀ। ਅਬਦੁਲ ਲਤੀਫ ਦਿਲਕਸ ਕਵੀ ਹੋਣ ਤੋਂ ਇਲਾਵਾ ਕੁਝ ਹੋਰ ਵੀ ਸੀ। ਉਹ ਵਾਸਤਵ ਵਿਚ ਕਵੀ ਸੀ—ਇਕ ਬੁਧੀਮਾਨ, ਇਕ ਸਕਤੀਸ਼ਾਲੀ ਅਤੇ ਸਭ ਤੋਂ ਵਧ ਇਕ ਸੰਤ ਕਵੀ।

ਮੈਂ ਸਾਹਿਤ ਅਕਾਦਮੀ ਦਾ ਆਭਾਰੀ ਹਾਂ, ਜਿਸਨੇ ਇਸ ਵਿਸ਼ੇ ਉੱਤੇ ਲਿਖਵਾਣ ਦਾ ਉੱਦਮ ਕੀਤਾ ਅਤੇ ਇਹ ਸੇਵਾ ਮੈਨੂੰ ਦਿਤੀ। ਇਸ ਨਿਬੰਧ ਵਿਚ ਮੈਂ ਸਾਹ ਲਤੀਫ਼ ਦੇ ਜੀਵਨ, ਦਰਸਨ ਅਤੇ ਕਵਿਤਾ ਦੇ ਪ੍ਰਮੁੱਖ ਲਛਣਾ ਦਾ ਸਾਰ ਪੇਸ਼ ਕੀਤਾ ਹੈ। ਮੈਂ ਆਪਣੇ ਆਪ ਨੂੰ ਨਿਰਧਾਰਿਤ ਕਾਰਜ-ਖੇਤਰ ਵਿਚ ਸੀਮਿਤ ਰਖਿਆ ਹੈ ਅਤੇ ਮੈਨੂੰ ਪੂਰਣ ਆਸ ਹੈ ਕਿ ਛੇਤੀ ਹੀ ਕਵੀ ਅਤੇ ਇਸਦੀ ਰਚਨਾ ਦਾ ਸਰਬਾਂਗੀ ਅਧਿਐਨ ਕੀਤਾ ਜਾਏਗਾ।

**ਕਲਿਆਨ ਬੀ. ਅਡਵਾਨੀ**

14, ਸਿੰਧੀ ਕਾਲੋਨੀ,
ਰੋਡ ਨੰ. 25, ਬਾਦਰਾ,
ਬੰਬਈ 400050

1

# ਕਵੀ ਦੇ ਜੀਵਨ ਦਾ ਵਰਨਣ

ਸਾਹ ਅਬਦੁਲ ਲਤੀਫ ਭਿਟਾਈ ਦਾ ਜਨਮ ਜ਼ਿਲਾ ਹੈਦਰਾਬਾਦ ਦੇ ਹਾਲਾ ਤਅਲੁਕਾ ਦੇ ਪਿੰਡ ਹੱਲਾ ਹਵੇਲੀ ਵਿਚ 1102 ਹਿਜਰੀ (1689-90 ਈ.) ਨੂੰ ਹੋਇਆ। ਇਸ ਪਿੰਡ ਦਾ ਹੁਣ ਕੋਈ ਨਿਸਾਨ ਬਾਕੀ ਨਹੀਂ, ਸਿਵਾਏ ਇਸ ਦੇ ਕਿ ਏਥੇ ਇਕ ਸਾਦਾ ਇਕੱਲੀ ਮਸੀਤ ਖੜੀ ਹੈ ਜਿਸ ਨੂੰ ਇਕ ਦਰਵੇਸ਼ ਲੰਗ ਨੇ ਸੂਫੀ ਦੇ ਜਨਮ-ਗਹਿ ਵਾਲੇ ਅਸਥਾਨ 'ਤੇ ਬਣਵਾਇਆ ਸੀ। ਇਸ ਦਰਵੇਸ਼ ਦੀ ਆਪਣੀ ਕਬਰ ਖੈਰਪੁਰ ਰਿਆਸਤ ਦੀ ਸੀਮਾ ਉਤੇ ਹੈ। ਕਵੀ ਦੇ ਜਨਮ ਤੋਂ ਬਾਅਦ, ਉਨ ਦੇ ਪਿਤਾ ਹਬੀਬ ਸ਼ਾਹ ਹਵੇਲੀ ਤੋਂ ਕੋਟਰੀ ਆ ਗਏ। ਇਹ ਪਿੰਡ ਭਿੱਟ (ਉਹ ਟਿੱਲਾ ਜਿੱਥੇ ਕਵੀ ਰਹਿੰਦਾ ਰਿਹਾ ਅਤੇ ਬੰਦਗੀ ਕਰਦਾ ਰਿਹਾ) ਤੋਂ ਕੋਈ ਚਾਰ ਮੀਲ ਦੂਰ ਹੈ। ਇਸ ਪਿੰਡ ਵਿਚ ਹੁਣ ਸਿਵਾਏ ਥੇਹਾਂ ਦੇ ਹੋਰ ਕੁਝ ਨਹੀਂ।

ਸ਼ਾਹ ਸੱਯਦ ਸੀ ਅਤੇ ਉਸ ਦਾ ਨਾਤਾ ਹਜ਼ਰਤ ਮੁਹੰਮਦ ਦੇ ਘਰਾਣੇ ਨਾਲ ਜੁੜਦਾ ਹੈ। ਉਸ ਦੇ ਵਡੇਰੇ ਹੈਰਾਤ ਤੋਂ ਆਏ ਸਨ। ਉਸ ਦਾ ਇਕ ਵੱਡਾ ਵਡੇਰਾ ਮੀਰ ਹੈਦਰ ਸ਼ਾਹ ਇਕ ਵਾਰ ਹਾਲਾ ਆਇਆ ਅਤੇ ਉਥੇ ਉਸ ਨੇ ਕਿਸੇ ਸ਼ਾਹ ਮੁਹੰਮਦ ਹਾਲੀ ਦੀ ਲੜਕੀ ਨਾਲ ਸ਼ਾਦੀ ਕਰ ਲਈ।

ਮੀਰ ਹੈਦਰ ਨੂੰ ਹਾਲਾ ਵਿਚ ਰਹਿੰਦੇ ਤਿੰਨ ਸਾਲ ਅਤੇ ਅੱਠ ਮਹੀਨੇ ਹੋਏ ਸਨ ਕਿ ਉਸ ਨੂੰ ਆਪਣੇ ਪਿਤਾ ਦੀ ਮ੍ਰਿਤੂ ਦੀ ਖ਼ਬਰ ਮਿਲੀ। ਉਹ ਕੁਝ ਸਮੇਂ ਲਈ ਆਪਣੇ ਵਤਨ ਚਲਾ ਗਿਆ। ਉਸਦੇ ਜਾਣ ਤੋਂ ਥੋੜੀ ਦੇਰ ਬਾਅਦ ਉਸ ਦੀ ਪਤਨੀ ਨੇ ਪੁਤਰ ਨੂੰ ਜਨਮ ਦਿੱਤਾ ਜਿਸ ਦਾ ਨਾਂ, ਉਸ ਦੀ ਦਿੱਤੀ ਹੋਈ ਹਦਾਇਤ ਦੇ ਮੁਤਾਬਿਕ, ਮੀਰ ਅਲੀ ਰਖਿਆ ਗਿਆ। ਕਵੀ ਦਾ ਪੜਦਾਦਾ ਸ਼ਾਹ ਅਬਦੁਲ ਕਰੀਮ, ਜੋ ਆਪ ਵੀ ਬਹੁਤ ਹੀ ਸਨਮਾਨਿਤ ਸੂਫ਼ੀ ਕਵੀ ਸੀ, ਮੀਰ ਅਲੀ ਦੀ ਔਲਾਦ ਵਿਚੋਂ ਸੀ। ਸ਼ਾਹ ਦਾ ਪਿਤਾ ਹਬੀਬ ਅਲ੍ਹਾ ਸ਼ਾਹ, ਸ਼ਾਹ ਅਬਦੁਲ ਕਰੀਮ ਦੇ ਤੀਸਰੇ ਲੜਕੇ ਸਯਦ ਜਮਾਲ ਸ਼ਾਹ ਦੇ ਪੁਤਰ ਸਯਦ ਅਬਦੁਲ ਕੁਦੁਸ ਸ਼ਾਹ ਦਾ ਲੜਕਾ ਸੀ। ਸ਼ਾਹ ਦੀ ਮਾਤਾ ਮਖ਼ਦੂਮ ਦਯਾਨੀ, ਜਿਸ ਨੂੰ ਆਮ ਕਰਕੇ 'ਮਖ਼ਦੂਮ

ਅਰਬੀ' ਕਿਹਾ ਜਾਂਦਾ ਹੈ, ਨਾਲ ਸਬੰਧਿਤ ਸੀ। ਉਹ ਕਮਲਾ ਅਤੇ ਜਨੂਨੀ ਸੀ। ਪੁਰਾਣੇ ਹਾਲਾ ਦੇ ਪੂਰਬ ਵਲ ਉਸ ਦਾ ਮਕਬਰਾ ਅੱਜ ਵੀ ਕਾਇਮ ਹੈ।

ਕਹਾਵਤ ਹੈ ਕਿ ਸ਼ਾਹ ਅਬਦੁਲ ਲਤੀਫ਼ ਕਿਸੇ ਪਾਕ ਇਨਸਾਨ ਦੇ ਅਸ਼ੀਰਵਾਦ ਸਦਕਾ ਪੈਦਾ ਹੋਇਆ ਅਤੇ ਉਸ ਦੀ ਖ਼ਾਹਿਸ਼ ਦੇ ਅਨੁਸਾਰ ਹੀ ਇਸ ਦਾ ਇਹ ਨਾਂ ਰੱਖਿਆ ਗਿਆ। **ਤੋਹਫ਼ਤ ਉਲਕਿਰਮ** ਵਿਚ ਕਵੀ ਦੇ ਪਿਤਾ ਸ਼ਾਹ ਹਬੀਬ ਨੂੰ 'ਰਬ ਦਾ ਮੁਕੰਮਲ ਇਨਸਾਨ' ਕਿਹਾ ਗਿਆ ਹੈ, ਜਿਸ ਨੇ ਆਪਣਾ ਜੀਵਨ ਭਗਤੀ ਅਤੇ ਚਿੰਤਨ ਦੇ ਲੇਖੇ ਲਾਇਆ ਹੋਇਆ ਸੀ। ਕਈ ਵਾਰ ਉਹ ਸਮਾਧੀ ਵਿਚ ਏਨਾ ਲੀਨ ਹੋ ਜਾਂਦਾ ਕਿ ਕੋਲ ਹੀ ਬੈਠੇ ਹੋਏ ਆਪਣੇ ਪੁਤਰ ਦੀ ਵੀ ਉਸ ਨੂੰ ਸੁਧ ਬੁਧ ਨਾ ਰਹਿੰਦੀ। **ਤੋਹਫ਼ਤ ਉਲਕਿਰਮ** ਨੂੰ ਸ਼ਾਹ ਅਬਦੁਲ ਲਤੀਫ਼ ਦੀ ਮ੍ਰਿਤੂ ਤੋਂ ਪੰਦਰਾਂ ਸਾਲ ਬਾਅਦ, 1181 ਹਿਜਰੀ (1767 ਈਸਵੀ) ਵਿਚ ਥਾਟਾ ਦੇ ਰਹਿਣ ਵਾਲੇ ਉਸ ਦੇ ਇਕ ਸਾਗਿਰਦ ਮੀਰ ਅਲੀ ਕਾਨਾ ਨੇ ਲਿਖਿਆ।

ਕਿਹਾ ਜਾਂਦਾ ਹੈ ਕਿ ਸ਼ਾਹ ਹਬੀਬ ਨੇ ਆਪਣੇ ਲੜਕੇ ਨੂੰ ਪਿੰਡ ਵਾਈ ਦੇ ਵਾਸੀ ਅਖੁੰਡ ਨੂਰ ਮੁਹੰਮਦ ਭੱਟੀ ਦੇ ਕੋਲ ਪੜ੍ਹਾਈ ਕਰਨ ਲਈ ਭੇਜਿਆ। ਇਹ ਪਿੰਡ ਭੀਤ ਤੋਂ ਛੇ ਮੀਲ ਅਤੇ ਉਡੇਰੂ ਲਾਲ ਤੋਂ ਚਾਰ ਮੀਲ ਦੀ ਵਿਥ ਉੱਤੇ ਹੈ। ਕਹਿੰਦੇ ਹਨ ਕਿ ਸ਼ਾਹ ਨੇ 'ਅਲਿਫ਼' ਤੋਂ ਅੱਗੇ ਕੁਝ ਵੀ ਸਿਖਣ ਤੋਂ ਇਨਕਾਰ ਕਰ ਦਿਤਾ। ਇਹ ਅੱਖਰ ਨਾ ਸਿਰਫ਼ ਵਰਣਮਾਲਾ ਦਾ ਹੀ ਪਹਿਲਾ ਅਖਰ ਹੈ ਸਗੋਂ ਸਰਵੋਤਮ 'ਅਲੱਹ' ਦੇ ਸੁਰੂ ਵਿਚ ਵੀ ਇਹੋ ਅਖਰ ਲਗਦਾ ਹੈ—

ਅਲਿਫ਼ ਦਾ ਅੱਖਰ ਸਿੱਖਣ ਤੋਂ ਬਾਅਦ
ਬਾਕੀ ਸਾਰਾ ਗਿਆਨ ਭੁਲ ਜਾ
ਆਪਣੇ ਦਿਲ ਨੂੰ ਸ਼ੁਧ ਰੱਖ
ਹੋਰ ਸਫ਼ਿਆਂ ਨੂੰ ਉਲਟਾਣ ਦੀ ਲੋੜ ਨਹੀਂ।

ਸ਼ਾਹ ਹਬੀਬ ਨੂੰ ਜਦੋਂ ਪਤਾ ਲੱਗਾ ਕਿ ਉਸ ਦੇ ਪੁੱਤਰ ਨੇ ਪਹਿਲੇ ਅੱਖਰ 'ਅਲਿਫ਼' ਤੋਂ ਬਾਅਦ ਹੋਰ ਕੁਝ ਸਿਖਣ ਤੋਂ ਇਨਕਾਰ ਕਰ ਦਿੱਤਾ ਹੈ ਤਾਂ ਉਹ ਬਹੁਤ ਪ੍ਰਸੰਨ ਹੋਇਆ ਅਤੇ ਉਸ ਨੇ ਆਪਣੇ ਪੁਤਰ ਨੂੰ ਗਲੇ ਲਗਾ ਲਿਆ। ਉਸ ਨੇ ਸਗੋਂ ਕਿਹਾ—'ਬੇਸ਼ੱਕ ਤੂੰ ਸਚਾਈ ਦੇ ਰਸਤੇ ਉਤੇ ਹੈਂ'। ਇਸ ਅਦਭੁਤ ਸਚਾਈ ਦਾ ਮੈਨੂੰ ਵੀ ਪਤਾ ਹੈ ਪਰ ਦੁਨਿਆਵੀ ਸੂਝ ਦੀ ਮੰਗ ਹੈ ਕਿ ਬੰਦੇ ਨੂੰ ਲੌਕਿਕ ਵਿਦਿਆ ਤੋਂ ਮੂੰਹ ਨਹੀਂ ਮੋੜਣਾ ਚਾਹੀਦਾ, ਉਂਜ **ਤੋਹਫ਼ਤ ਉਲਕਿਰਮ** ਵਿਚ ਲਿਖਿਆ ਹੈ ਕਿ ਸਾਹ ਨੇ ਸਕੂਲੀ ਤਾਲੀਮ ਹਾਸਲ ਨਹੀਂ ਸੀ ਕੀਤੀ।

ਕਵੀ ਦੇ 'ਉਮੀ,' ਭਾਵ ਅਨਪੜ੍ਹ ਹੋਣ ਜਾਂ ਨਾ-ਹੋਣ ਬਾਰੇ ਦੋ ਤਰ੍ਹਾਂ ਦੇ ਵਿਚਾਰ ਹਨ। ਉਹ ਵਿਦਵਾਨ ਜੋ ਉਸ ਨੂੰ ਆਪਣੇ ਸਮੇਂ ਦਾ ਉਚਤਮ ਵਿਦਵਾਨ ਸਮਝਦੇ ਹਨ, ਆਪਣੀ ਇਸ ਧਾਰਣਾ ਦੀ ਪੁਸਟੀ ਵਿਚ ਕੋਈ ਭਰੋਸੇਯੋਗ ਜਾਂ ਪ੍ਰਮਾਣੀਕ ਸਬੂਤ ਦੇਣ ਦੇ ਯੋਗ ਨਹੀਂ। ਵੱਧ ਤੋਂ ਵਧ ਉਹਨਾਂ ਦਾ ਇਹ ਕਥਨ ਦੁਅਰਥੀ ਹੈ। ਪ੍ਰਸਿੱਧ ਯੂਰਪੀ ਵਿਦਵਾਨ ਡਾ. ਟਰੰਪ, ਜਿਸ ਨੇ ਸਭ ਤੋਂ ਪਹਿਲਾਂ ਕਵੀ ਦੀ ਪੁਸਤਕ 'ਰਿਸਾਲੋ' ਦਾ ਸੰਕਲਨ ਕੀਤਾ ਅਤੇ ਉਸ ਨੂੰ ਪ੍ਰਕਾਸ਼ਿਤ ਕਰਵਾਇਆ,

ਆਪਣੀ ਭੂਮਿਕਾ ਵਿਚ ਲਿਖਦਾ ਹੈ—'ਕਿਹਾ ਜਾਂਦਾ ਹੈ ਕਿ ਉਸ ਨੇ ਵਿਦਿਆ ਪ੍ਰਾਪਤ ਨਹੀਂ ਸੀ ਕੀਤੀ ਪਰ ਇਹ ਗਲ ਉਸ ਦਾ ਦੀਵਾਨ ਰਦ ਕਰ ਦਿੰਦਾ ਹੈ, ਕਿਉਂਕਿ ਇਸ ਵਿਚ ਅਰਬੀ ਅਤੇ ਫ਼ਾਰਸੀ ਬਾਰੇ ਉਸ ਦੇ ਗਿਆਨ ਦਾ ਕਾਫੀ ਪ੍ਰਗਟਾਵਾ ਮਿਲਦਾ ਹੈ।'

'ਮੁਕਦੱਮਾ—ਲਤੀਫ਼ੀ' (ਸਿੰਧੀ ਵਿਚ **ਸ਼ਾਹ ਜੋ ਰਿਸਾਲੋ** ਦੀ ਭੂਮਿਕਾ) ਵਿਚ ਡਾ. ਗੁਰਬਖ਼ਸ਼ਾਨੀ ਲਿਖਦਾ ਹੈ—'ਇਹ ਗਲ ਵਿਸ਼ਵਾਸ ਨਾਲ ਕਹੀ ਜਾ ਸਕਦੀ ਹੈ ਕਿ ਅਬਦੁਲ ਲਤੀਫ਼ ਆਪਣੇ ਸਮੇਂ ਅਨੁਸਾਰ ਗਿਆਨ ਦੇ ਹਰ ਪੱਖ ਤੋਂ ਭਲੀ ਭਾਂਤ ਜਾਣੂ ਸੀ, ਕੁਝ ਤਾ ਆਪਣੀ ਅਕਾਦਮਿਕ ਵਿਦਿਆ ਸਦਕਾ ਅਤੇ ਕੁਝ ਨਿੱਜੀ ਪ੍ਰੇਖਣ ਅਤੇ ਅਧਿਐਨ ਕਰਕੇ। ਉਹ ਅਰਬੀ ਅਤੇ ਫ਼ਾਰਸੀ ਦਾ ਵਿਦਵਾਨ ਸੀ ਅਤੇ ਆਪਣੀ ਮਾਤ-ਭਾਸ਼ਾ ਉਤੇ ਵੀ ਉਸਨੂੰ ਪੂਰੀ ਪ੍ਰਬੀਨਤਾ ਪ੍ਰਾਪਤ ਸੀ। ਸਿਰਫ਼ ਏਨਾ ਹੀ ਨਹੀਂ, ਸਗੋਂ ਕਿਸੇ ਹੱਦ ਤਕ ਉਹ ਹੋਰ ਭਾਸ਼ਾਵਾਂ, ਜਿਵੇਂ ਕਿ ਬਲੋਚੀ, ਸਰੈਕੀ, ਹਿੰਦੀ, ਪੰਜਾਬੀ ਆਦਿ ਵੀ ਜਾਣਦਾ ਸੀ। ਲਗਦਾ ਹੈ ਕਿ ਉਸ ਨੇ ਕੁਰਾਨ ਅਤੇ ਰਵਾਇਤ, ਧਰਮਸ਼ਾਸਤਰ ਅਤੇ ਫ਼ਲਸਫ਼ਾ, ਸੂਫ਼ੀਵਾਦ ਅਤੇ ਵੇਦਾਂਤ, ਵਾਕ-ਵਿਗਿਆਨ ਅਤੇ ਵਿਆਕਰਣ ਦਾ ਕਾਫ਼ੀ ਗਹਿਰਾ ਅਧਿਐਨ ਕੀਤਾ ਹੋਇਆ ਸੀ। ਕੁਰਾਨ ਸ਼ਰੀਫ਼, ਰੂਮੀ ਦੀ **ਮਸਨਵੀ** ਅਤੇ ਸ਼ਾਹ ਕਰੀਮ ਦੀ **ਰਿਸਾਲੋ** ਹਮੇਸ਼ਾ ਉਸ ਦੇ ਕੋਲ ਹੁੰਦੀ ਸੀ। ਆਪਣੀ **ਰਿਸਾਲੋ** ਵਿਚ ਉਸ ਨੇ ਗਿਆਨ ਦੀਆਂ ਉਪਰੋਕਿਤ ਸ਼ਾਖਾਵਾਂ ਅਤੇ ਇਹਨਾਂ ਤਿੰਨਾਂ ਪੁਸਤਕਾਂ ਦੇ ਅਧਿਐਨ ਤੋਂ ਉਤਪੰਨ ਹੋਏ ਕਈ ਵਿਸ਼ਿਆਂ ਦਾ ਜ਼ਿਕਰ ਕੀਤਾ ਹੈ। ਕਈਆਂ ਥਾਵਾਂ 'ਤੇ ਉਸ ਨੇ ਕੁਰਾਨ ਸ਼ਰੀਫ਼ ਦੀਆਂ ਆਇਤਾਂ ਅਤੇ ਰੂਮੀ ਦੇ ਸ਼ਿਅਰਾਂ ਦਾ ਲਫ਼ਜ਼ੀ ਅਨੁਵਾਦ ਵੀ ਦਿਤਾ ਹੈ। ਇਸ ਤੋਂ ਇਸ ਤੱਥ ਦਾ ਠੋਸ ਸਬੂਤ ਮਿਲਦਾ ਹੈ ਕਿ ਸ਼ਾਹ ਅਬਦੁਲ ਲਤੀਫ਼ ਆਪਣੇ ਸਮੇਂ ਦਾ ਵਿਲੱਖਣ ਵਿਦਵਾਨ ਸੀ। 'ਸੱਚਾ ਗਿਆਨ' ਜੋ ਉਸ ਨੂੰ ਪ੍ਰਾਪਤ ਸੀ, ਕਿਸੇ ਵਿਰਲੀ ਆਤਮਾ ਦੇ ਹੀ ਹਿੱਸੇ ਆਉਂਦਾ ਹੈ। ਇਸ ਗਿਆਨ ਨੂੰ ਪ੍ਰਾਪਤ ਕਰਨ ਦਾ ਕੇਵਲ ਇਕ ਹੀ ਤਰੀਕਾ ਹੈ ਅਤੇ ਉਹ ਹੈ ਮਨੁੱਖ ਅਤੇ ਕੁਦਰਤ ਦੀ ਸੁੰਦਰਤਾ ਅਤੇ ਸ਼ੋਭਾ ਨੂੰ ਧਿਆਨ ਵਿਚ ਲਿਆਣਾ ਅਤੇ ਆਪਣੇ ਨਿੱਜ ਦੀ ਪੁਸਤਕ ਪੜ੍ਹਣਾ। ਨਿਰਸੰਦੇਹ ਸ਼ਾਹ ਨੇ ਇਹ ਸਭ ਅਧਿਐਨ ਕੀਤਾ ਹੋਇਆ ਸੀ ਅਤੇ ਇਸ ਤੋਂ ਹੀ ਉਸ ਦੇ ਸ੍ਰੇਸ਼ਟ ਕਵੀ ਹੋਣ ਦੇ ਕਾਰਨ ਦਾ ਪਤਾ ਲਗਦਾ ਹੈ।

ਆਪਣੀ ਸਿੰਧੀ ਪੁਸਤਕ **ਸ਼ਾਹ ਅਬਦੁਲ ਲਤੀਫ਼ ਭਿੱਟੀ ਜਾ ਤਜ਼ਕਰਾ** ਵਿਚ ਮਿਰਜ਼ਾ ਕਲਿਚ ਬੇਗ ਲਿਖਦਾ ਹੈ—'ਇਹ ਗਲ ਤਾਂ ਯਕੀਨੀ ਹੈ ਕਿ ਉਸ ਨੇ ਕਿਸੇ ਸਕੂਲ ਦੇ ਅਧਿਆਪਕ ਤੋਂ ਵਿਦਿਆ ਪ੍ਰਾਪਤ ਨਹੀਂ ਸੀ ਕੀਤੀ। ਸ਼ਾਇਦ ਉਸ ਨੇ ਜੋ ਕੁਝ ਵੀ ਸਿਖਿਆ ਸੀ ਆਪਣੇ ਨਿੱਜੀ ਸ਼ੌਕ ਸਦਕਾ ਹੀ ਸੀ। ਅਰਬੀ ਅਤੇ ਫ਼ਾਰਸੀ ਦਾ ਉਸ ਨੂੰ ਚੰਗਾ ਗਿਆਨ ਸੀ। ਉਸ ਦੀ **ਰਿਸਾਲੋ** ਵਿਚ ਕੁਰਾਨ ਦੀਆਂ ਕਈ ਆਇਤਾਂ, ਰਵਾਇਤਾਂ ਅਤੇ ਅਰਬੀ ਕਹਾਵਤਾਂ ਹਨ। ਇਹਨਾਂ ਦੇ ਹਵਾਲੇ ਕੋਈ ਡੂੰਘੇ ਗਿਆਨ ਦਾ ਧਾਰਨੀ ਹੀ ਇਸ ਢੁਕਵੇਂ ਅੰਦਾਜ਼

ਨਾਲ ਦੇ ਸਕਦਾ ਸੀ। ਇਸ ਗਲ ਦਾ ਉਂਜ ਕਿਤੇ ਜ਼ਿਕਰ ਨਹੀਂ ਆਉਂਦਾ ਕਿ ਸਾਹ ਨੇ ਬਾਕਾਇਦਾ ਅਕਾਦਮਿਕ ਸਿਖਿਆ ਪ੍ਰਾਪਤ ਕੀਤੀ ਸੀ। ਜੇਕਰ ਉਸ ਨੇ ਹੱਥ ਨਾਲ ਲਿਖਣਾ ਸਿਖਿਆ ਹੁੰਦਾ ਤਾਂ ਉਸ ਦੀਆਂ ਕੁਝ ਹੱਥ-ਲਿਖਤਾਂ ਤਾਂ ਮਿਲਦੀਆਂ ਹੀ। ਸ਼ਾਹ ਦੇ ਕੋਲ ਤਿੰਨ ਪੁਸਤਕਾਂ ਦੇ ਖਰੜੇ ਸਨ—**ਕੁਰਾਨ ਸ਼ਰੀਫ਼,** ਰੋਮੀ ਦੀ **ਮਸਨਵੀ** ਅਤੇ ਬਲਰੀ ਦੇ ਸਾਹ ਕਰੀਮ ਦੀ **ਰਿਸਾਲੋ**। ਇਹਨਾਂ ਪੁਸਤਕਾਂ ਦੀ ਜਿਲਦ ਜਾਂ ਪੰਨਿਆਂ ਦੇ ਹਾਸ਼ੀਆਂ ਉਤੇ ਹੱਥ ਨਾਲ ਕੁਝ ਵੀ ਨਹੀਂ ਲਿਖਿਆ ਹੋਇਆ ਜਿਸ ਤੋਂ ਕਵੀ ਦੀ ਹੱਥ ਲਿਖਤ ਦਾ ਕੋਈ ਨਮੂਨਾ ਮਿਲੇ। ਅਸੀਂ ਤਾਂ ਪੂਰੇ ਵਿਸ਼ਵਾਸ ਨਾਲ ਕੇਵਲ ਇਹੋ ਕਹਿ ਸਕਦੇ ਹਾਂ ਕਿ ਅੱਲਾਹ ਆਪਣੇ ਸੰਪੂਰਣ ਬੰਦਿਆਂ ਨੂੰ ਰੱਬੀ ਗਿਆਨ ਦਾ ਐਸਾ ਵਰਦਾਨ ਦਿੰਦਾ ਹੈ ਜਿਸ ਬਾਰੇ ਸਾਧਾਰਣ ਵਿਅਕਤੀ ਅਨਜਾਣ ਹੁੰਦੇ ਹਨ।'

ਪ੍ਰੋਫ਼ੈਸਰ ਜੇਠਮਲ ਪਰਸਰਾਮ ਆਪਣੀ ਪੁਸਤਕ **ਸ਼ਾਹ ਭਿਟਾਈ ਦਾ ਜੀਵਨ** ਵਿਚ ਇਹੀ ਵਿਸਵਾਸ ਪ੍ਰਗਟਾਂਦਾ ਹੈ ਕਿ ਸ਼ਾਹ ਨੇ ਅਰਬੀ ਅਤੇ ਫਾਰਸੀ ਦਾ ਗਹਿਰਾ ਅਧਿਐਨ ਕੀਤਾ ਹੋਇਆ ਸੀ। ਉਸ ਨੇ **ਰਿਸਾਲੋ** ਵਿਚ ਵਰਤੀ ਗਈ ਅਰਬੀ ਅਤੇ ਫ਼ਾਰਸੀ ਦੀ ਸ਼ਬਦ-ਚੋਣ ਦੀ ਅਮੀਰੀ ਦਾ ਜਿਕਰ ਕੀਤਾ ਹੈ।

**ਭਿੱਟ ਦਾ ਸ਼ਾਹ ਅਬਦੁਲ ਲਤੀਫ਼** ਵਿਚ ਡਾ: ਸੋਰਲੇ ਲਿਖਦਾ ਹੈ—'ਇਹ ਗੱਲ ਇਕ ਬੁਝਾਰਤ ਬਣੀ ਹੋਈ ਹੈ ਕਿ ਸ਼ਾਹ ਅਬਦੁਲ ਲਤੀਫ਼ ਕਿਸ ਹੱਦ ਤਕ ਪੜ੍ਹੇ ਲਿਖੇ ਵਿਅਕਤੀ ਸਨ। ਮਸ਼ਹੂਰ ਰਵਾਇਤ ਤਾਂ ਇਹੀ ਹੈ ਕਿ ਉਸ ਨੇ ਬਾਕਾਇਦਾ ਤਾਲੀਮ ਹਾਸਲ ਨਹੀਂ ਸੀ ਕੀਤੀ, ਬਲਕਿ ਸਭ ਕੁਝ ਆਪ ਹੀ ਗ੍ਰਹਿਣ ਕੀਤਾ। ਇਸ ਮਸਹੂਰ ਰਵਾਇਤ ਉਤੇ ਯਕੀਨ ਨਹੀਂ ਕੀਤਾ ਜਾ ਸਕਦਾ। ਉਸ ਸਮੇਂ ਦੀ ਸਾਧਾਰਣ ਗਿਆਨ ਪ੍ਰਾਪਤੀ ਦੇ ਮੁਕਾਬਲੇ ਵਿਚ ਉਸ ਦੀਆ ਕਵਿਤਾਵਾਂ ਵਿਚ ਅਰਬੀ ਅਤੇ ਫ਼ਾਰਸੀ ਪ੍ਰਤੀ ਉਸ ਦੀ ਜਾਣਕਾਰੀ ਕਿਤੇ ਜ਼ਿਆਦਾ ਸੀ। ਇਹ ਗਲ ਯਕੀਨੀ ਹੈ ਕਿ ਉਹ ਜਲਾਲਉੱਦੀਨ ਰੋਮੀ ਦੀਆਂ ਲਿਖਤਾਂ ਤੋਂ ਜਾਣੂ ਸੀ। ਉਸ ਦੀ ਕਵਿਤਾ ਵਿਚਲਾ ਸੂਫ਼ੀਆਨਾ ਰੂਪ ਕਦੀ ਵੀ ਹੋਂਦ ਵਿਚ ਨਾ ਆਉਂਦਾ, ਜੇਕਰ ਉਸ ਨੇ ਭਾਰਤ ਵਿਚ ਮਹਾਨ ਫ਼ਾਰਸੀ ਕਵੀਆਂ ਦੀਆਂ ਰਚਨਾਵਾ ਦੇ ਵਸੀਲੇ ਰਾਹੀਂ ਇਸਲਾਮ ਦੇ ਰਹੱਸਮਈ ਵਿਕਾਸ ਬਾਰੇ ਮਿਲਣ ਵਾਲੀ ਸੂਝ ਬੂਝ ਨੂੰ ਗਹਿਰਾਈ ਨਾਲ ਅਤੇ ਪੂਰੇ ਦਿਲ ਨਾਲ ਨਾ ਗ੍ਰਹਿਣ ਕੀਤਾ ਹੁੰਦਾ। ਸੋ ਸਾਹ ਅਬਦੁਲ ਲਤੀਫ਼ ਦੀ ਵਿਦਿਆ-ਪ੍ਰਾਪਤੀ ਬਾਰੇ ਹਕੀਕਤ ਭਾਵੇਂ ਕੁਝ ਵੀ ਹੋਵੇ (ਅਤੇ ਇਹ ਕਹਿਣਾ ਕਿ ਸਾਰਾ ਗਿਆਨ ਉਸ ਨੂੰ ਉਪਰੋਂ ਉਤਰਿਆ ਸੀ ਕੇਵਲ ਨਾਇਕ-ਭਗਤੀ ਹੈ, ਹੋਰ ਕੁਝ ਨਹੀਂ। ਇਹ ਗਲ ਸਪਸ਼ਟ ਹੈ ਕਿ ਉਸ ਦੀ ਸਿਖਿਆ ਨਾ ਤਾਂ ਸਰਸਰੀ ਹੀ ਸੀ ਅਤੇ ਨਾ ਹੀ ਨਿਗੂਣੀ।'

ਮੀਆਂ ਦੀਨ ਮੁਹੰਮਦ ਵਫ਼ਾ ਆਪਣੀ ਸਿੰਧੀ ਰਚਨਾ **ਲੁਤਫ਼-ਉਲ-ਲਤੀਫ਼** ਵਿਚ ਲਿਖਦਾ ਹੈ—'ਇਸ ਦੀ ਕਵਿਤਾ ਵਿਚ ਏਨੀ ਉੱਚਤਾ ਅਤੇ ਅਦਾ ਹੈ ਕਿ ਕੋਈ ਵੀ ਇਸ ਗਲ 'ਤੇ ਵਿਸ਼ਵਾਸ ਨਹੀਂ ਕਰ ਸਕਦਾ ਕਿ ਸ਼ਾਹ ਸਾਹਿਬ ਅਨਪੜ੍ਹ ਜਾਂ ਇਕ ਸਾਧਾਰਣ ਵਿਅਕਤੀ ਸਨ। ਉਹ ਲੋਕ, ਜਿਨ੍ਹਾਂ ਨੂੰ ਪਤਾ ਹੈ ਕਿ ਆਤਮ-ਸ਼ੁੱਧਤਾ

ਅਤੇ ਤਪੱਸਿਆ ਰਾਹੀਂ ਇਨਸਾਨ ਉਹਨਾ ਭੇਦਾਂ ਪ੍ਰਤੀ ਸੁਚੇਤ ਹੋ ਜਾਦਾ ਹੈ ਜੋ ਆਮ ਮਨੁਖਾਂ ਦੀਆਂ ਅੱਖਾ ਤੋਂ ਉਹਲੇ ਹੁੰਦੇ ਹਨ, ਇਸ ਗਲ ਉਤੇ ਵਿਸ਼ਵਾਸ ਕਰਨਗੇ ਕਿ ਰੱਬ ਇਸ ਤਰ੍ਹਾ ਦੇ ਅਨਪੜ੍ਹ ਬੰਦਿਆਂ ਨੂੰ ਗਿਆਨ ਦੇ ਐਸੇ ਖ਼ਜਾਨਿਆ ਨਾਲ ਮਾਲਾ ਮਾਲ ਕਰਦਾ ਹੈ ਕਿ ਬੁਧੀਮਾਨ ਅਤੇ ਵਿਦਵਾਨ ਹੈਰਾਨ ਰਹਿ ਜਾਂਦੇ ਹਨ ।'

ਸ਼ਾਹ ਦਾ ਇਕ ਸਮਕਾਲੀ ਅਤੇ ਮੁਰੀਦ ਸਯੱਦ ਮੀਰ ਅਲੀ ਸ਼ੇਰ ਕਾਨਾ ਥੱਟਵੀ ਆਪਣੀ ਫ਼ਾਰਸੀ ਪੁਸਤਕ **ਮਕਾਲਾਤ-ਉਲ-ਸ਼ੁਰਾ** ਵਿਚ ਲਿਖਦਾ ਹੈ—'ਭਾਵੇਂ ਕਿ ਸਤਿਕਾਰਿਤ ਸਾਹ ਸਾਹਿਬ ਅਨਪੜ੍ਹ ਸਨ, ਪਰ ਦੁਨੀਆ ਦਾ ਸਾਰਾ ਗਿਆਨ ਉਹਨਾ ਦੇ ਦਿਲ ਦੀ ਗੁਪਤ ਤਖਤੀ ਉਤੇ ਲਿਖਿਆ ਹੋਇਆ ਸੀ ।'

ਉਪਰੋਕਿਤ ਕੁਝ ਵਿਦਵਾਨਾਂ ਨੇ ਇਸ ਗਲ ਉਤੇ ਜ਼ੋਰ ਦਿੱਤਾ ਹੈ ਕਿ ਸਾਹ ਨੂੰ ਫ਼ਾਰਸੀ ਅਤੇ ਅਰਬੀ ਦਾ ਗਿਆਨ ਸੀ । ਇਸ ਗਲ ਦੇ ਆਧਾਰ 'ਤੇ ਉਹ ਕਹਿੰਦੇ ਹਨ ਕਿ ਸ਼ਾਹ ਨੇ ਬਾਕਾਇਦਾ ਤਾਲੀਮ ਹਾਸਲ ਕੀਤੀ । ਆਪਣੀ ਇਸ ਧਾਰਣਾ ਦੀ ਸੱਚਾਈ ਨੂੰ ਸਿੱਧ ਕਰਨ ਲਈ ਕਿ ਸ਼ਾਹ ਪੜ੍ਹਿਆ ਲਿਖਿਆ ਵਿਅਕਤੀ ਸੀ, ਵਿਦਵਾਨ ਹਮੇਸ਼ਾ ਇਹ ਦਲੀਲ ਦਿੰਦੇ ਹਨ—'ਜੇਕਰ ਉਹ ਅਨਪੜ੍ਹ ਹੁੰਦਾ ਤਾ ਉਹਦੇ ਕੋਲ ਰੋਮੀ ਦੀ ਮਸਨਵੀ ਨਾ ਹੁੰਦੀ । ਸੁਨਹਿਰੀ ਅੱਖਰਾਂ ਅਤੇ ਸੁਨਹਿਰੀ ਹਾਸ਼ੀਏ ਵਾਲਾ ਇਹ ਖਰੜਾ ਰਾਜਾ ਮੀਆ ਨੂਰ ਮੁਹੰਮਦ ਕਲਹੋਰੇ ਨੇ ਪੇਸ ਕੀਤਾ ਸੀ । ਸਾਹ ਨੂੰ ਰੋਮੀ ਵਿਚ ਗਹਿਰਾ ਵਿਸਵਾਸ ਸੀ ਅਤੇ ਈਰਾਨ ਦਾ ਇਹੀ ਇਕੋ ਇਕ ਸੂਫੀ ਕਵੀ ਹੈ ਜਿਸ ਦੇ ਹਵਾਲੇ ਉਸ ਨੇ ਆਪਣੀ ਕਵਿਤਾ ਵਿਚ ਦਿੱਤੇ ਹਨ । ਸਚਲ ਵੀ **ਮਨਤਕ-ਉਤ-ਤੈਰ** ਦੇ ਰਚਨਹਾਰ ਮਹਾਨ ਫ਼ਾਰਸੀ ਸੂਫ਼ੀ ਕਵੀ ਅੱਤਾਰ ਦਾ ਮੁਰੀਦ ਸੀ । ਅਵੈਸੀ ਹੋਣ ਕਰਕੇ, ਸ਼ਾਹ ਦੀ ਰੋਮੀ ਨਾਲ ਸਾਇਦ ਪੂਰਵ-ਨਿਸਚਿਤ ਆਤਮਕ ਸੰਬੰਧ ਸੀ (ਅਵੈਸੀ ਆਤਮਕ ਉਪਕਾਰ ਜੀਵਿਤ ਅਤੇ ਸੁਰਗਵਾਸੀ ਉਸਤਾਦਾ ਤੋਂ ਲੈਂਦੇ ਹਨ) ਇਸ ਲਈ ਸਾਇਦ ਇਹ ਰੋਮੀ ਪ੍ਰਤੀ ਸਤਿਕਾਰ ਕਰਕੇ ਹੀ ਸੀ ਕਿ ਸ਼ਾਹ ਉਸ ਮਹਾਨ ਫਾਰਸੀ ਸੂਫ਼ੀ ਦੀ **ਮਸਨਵੀ** ਨੂੰ ਆਪਣੇ ਕੋਲ ਰਖਦਾ ਸੀ । ਸ਼ਾਇਦ ਮੀਆਂ ਨੂਰ ਮੁਹੰਮਦ ਨੇ ਕਵੀ ਦੇ ਰੋਮੀ ਵਿਚ ਵਿਸਵਾਸ ਨੂੰ ਮੁਖ ਰਖਦਿਆਂ ਹੋਇਆਂ ਇਸ ਪੁਸਤਕ ਨੂੰ ਪੇਸ਼ ਕੀਤਾ । ਆਪਣੀ **ਰਿਸਾਲੋ** ਵਿਚ ਸਾਹ ਨੇ ਰੋਮੀ ਤੋਂ ਬਿਨਾਂ ਹੋਰ ਕਿਸੇ ਕਵੀ ਦਾ ਜਿਕਰ ਨਹੀਂ ਕੀਤਾ । ਉਹ ਆਪਣੇ ਅੱਧੀ ਦਰਜਨ ਸ਼ਿਅਰਾਂ ਵਿਚ ਪ੍ਰਮਾਣ ਵਜੋਂ ਉਸ ਦਾ ਹਵਾਲਾ ਦਿੰਦਾ ਹੈ । ਮਿਸਾਲ ਦੇ ਤੌਰ ਤੇ, ਉਹਨਾਂ ਵਿਚੋਂ ਇਕ ਦੀ ਟੂਕ ਦਿੱਤੀ ਜਾਂਦੀ ਹੈ—

ਸਾਰੀ ਕਾਇਨਾਤ ਹੀ
ਉਸ ਦੀ ਤਲਾਸ਼ ਵਿਚ ਹੈ
ਅਤੇ 'ਉਹ', ਰੋਮੀ ਦੇ ਕਥਨ ਅਨੁਸਾਰ,
ਹੁਸਨ ਦਾ ਅਜਲੀ ਸੋਮਾ ਹੈ।

ਕਾਮਦੇਵ ਦੇ ਤੀਰਾਂ ਤੋਂ ਸਾਹ ਵਰਗਾ ਮਨੁਖ ਵੀ ਨਾ ਬੱਚ ਸਕਿਆ ਅਤੇ ਜਦੋਂ ਇਹਨਾ ਨੇ ਉਸ ਦੇ ਦਿਲ ਨੂੰ ਵਿੰਨਿਆ ਤਾਂ ਉਹ ਵਾਦੀਆਂ ਅਤੇ ਰੇਗਿਸਤਾਨਾ ਵਿਚ ਭਟਕਣ ਲੱਗਾ । ਉਸ ਦੀ ਹਾਲਤ ਸਦਾ ਉਡਦੇ ਰਹਿਣ ਵਾਲੇ 'ਕੁਕਨਸ' ਜਾ ਹੁਰ

ਵੇਲੇ ਗਰਦਿਸ਼ ਵਿਚ ਰਹਿਣ ਵਾਲੇ (ਕੈਥੀ ਦੇ) ਕਸਤੂਰੀ ਮਿਰਗਾਂ ਵਰਗੀ ਹੋ ਗਈ। ਮੰਜਨੂੰ ਵਾਂਗ ਉਹ ਮਾਰੂਥਲ ਵਿਚ ਬਦਹਵਾਸ ਹੋ ਕੇ ਘੁੰਮਣ ਲੱਗਾ ਅਤੇ ਉਸ ਦੇ ਹੋਠਾਂ ਉਤੇ ਬਿਰਹਾ ਦੇ ਦਰਦ ਭਰੇ ਗੀਤ ਹੁੰਦੇ । ਏਥੋਂ ਤੀਕ ਕਿ ਇਸਕ ਦੀ ਪੀੜਾ ਵਿਚ ਉਹ ਇਕੱਲਾ ਵਿਰਲਾਪ ਕਰਨ ਲੱਗਾ—

ਕੋਇਲ ਦੀ ਕੂਕ ਵਾਂਗ
ਮਾਰੂਥਲ ਵਿਚ ਇਕ ਚੀਕ ਗੂੰਜੀ।
ਇਹ ਖ਼ਲਲ ਅਤੇ ਸ਼ੋਰ ਸਰਾਬਾ
ਬੇਸ਼ੱਕ ਇਸ਼ਕ ਦੀ ਦੇਣ ਸੀ।

ਸ਼ਾਹ ਉਸ ਵੇਲੇ ਵੀਹ ਸਾਲ ਦਾ ਹੋਵੇਗਾ ਜਦੋਂ ਉਸਦੀ ਆਤਮਾ ਵਿਚ ਪਿਆਰ ਦਾ ਤੀਰ ਖੁਭਿਆ । ਦੁਨਿਆਵੀ ਪਿਆਰ ਨੇ ਉਸ ਦੇ ਵਜੂਦ ਨੂੰ ਸੁਧ ਕਰ ਦਿਤਾ ਅਤੇ ਉਸ ਨੂੰ ਰੱਬੀ ਰਹੱਸਵਾਦ ਦੇ ਸਿਖਰ ਉਤੇ ਪਹੁੰਚਾ ਦਿੱਤਾ। ਉਹ ਕਹਿੰਦਾ ਹੈ—

ਮਾਏ ਨੀ, ਪਿਆਰ ਨੇ ਮੈਨੂੰ
ਇੰਜ ਨਿਖਾਰ ਦਿਤਾ ਹੈ
ਜਿਵੇਂ ਪੇਂਜਾ ਰੂੰਈ ਨੂੰ ਸੁੱਧ ਕਰ ਦਿੰਦਾ ਹੈ।

ਕੋਟਰੀ ਦਾ ਵਾਸੀ ਅਤੇ ਸ਼ਾਹੀ ਅਰਗੁਨ ਖ਼ਾਨਦਾਨ ਦਾ ਰਈਸ ਮਿਰਜ਼ਾ ਮੁਗਲ ਬੇਗ ਕਵੀ ਦੇ ਪਿਤਾ ਸਾਹ ਹਬੀਬ ਦਾ ਮੁਰੀਦ ਸੀ। ਜਦੋਂ ਕਦੀ ਉਸ ਦੇ ਘਰ ਦਾ ਕੋਈ ਬੰਦਾ ਬੀਮਾਰ ਹੁੰਦਾ ਤਾ ਉਹ ਸ਼ਾਹ ਹਬੀਬ ਨੂੰ ਬੇਨਤੀ ਕਰਦਾ ਕਿ ਉਹ ਉਹਨਾਂ ਦੇ ਘਰ ਫੇਰਾ ਪਾਵੇ ਅਤੇ ਬੀਮਾਰ ਪ੍ਰਾਣੀ ਨੂੰ ਸਿਹਤ ਦਾ ਵਰ ਬਖਸ਼ੇ। ਮਿਰਜ਼ਿਆਂ ਵਿਚ ਬੁਰਕੇ ਦਾ ਰਿਵਾਜ ਸੀ, ਅਤੇ ਉਹਨਾ ਦੀਆਂ ਤੀਵੀਆਂ ਪਰਦੇ ਦੇ ਪਿੱਛੇ ਰਹਿੰਦੀਆਂ ਸਨ। ਉਹਨਾ ਦੀ ਹਵੇਲੀ ਵਿਚ ਸਿਵਾਏ ਸੱਯਦਾ ਦੇ ਕਿਸੇ ਹੋਰ ਨੂੰ ਅੰਦਰ ਆਉਣ ਦੀ ਇਜਾਜ਼ਤ ਨਹੀਂ ਸੀ। ਇਕ ਵਾਰ ਮਿਰਜ਼ਾ ਮੁਗਲ ਦੀ ਧੀ ਬੀਮਾਰ ਹੋ ਗਈ ਅਤੇ ਜਿਵੇਂ ਕਿ ਹੁੰਦਾ ਆਇਆ ਸੀ ਸ਼ਾਹ ਹਬੀਬ ਨੂੰ ਆਪਣੇ ਮੁਰੀਦ ਦੇ ਘਰ ਫੇਰਾ ਪਾਣ ਲਈ ਬੇਨਤੀ ਕੀਤੀ ਗਈ । ਇਤਫ਼ਾਕ ਨਾਲ ਸ਼ਾਹ ਹਬੀਬ ਉਸ ਵੇਲੇ ਆਪ ਵੀ ਢਿੱਲੇ ਸਨ, ਇਸ ਲਈ ਉਹਨਾਂ ਨੇ ਆਪਣੇ ਹੋਣਹਾਰ ਬੇਟੇ ਸਾਹ ਅਬਦੁਲ ਲਤੀਫ਼ ਨੂੰ ਆਪਣੀ ਥਾਂ ਤੇ ਭੇਜ ਦਿਤਾ। ਲੜਕੀ ਨੂੰ ਕੰਬਲ ਨਾਲ ਚੰਗੀ ਤਰ੍ਹਾਂ ਢੱਕਿਆ ਹੋਇਆ ਸੀ ਪਰ ਉਸ ਦੀ ਸੁੰਦਰਤਾ, ਪੂਰਨਮਾਸੀ ਦੇ ਚੰਦ ਵਾਂਗ, ਛੁਪਿਆ ਹੋਇਆ ਭੇਦ ਨਹੀਂ ਸੀ ਬਣੀ ਰਹਿ ਸਕਦੀ। ਉਹਨੂੰ ਵੇਖਦਿਆਂ ਸਾਰ ਸ਼ਾਹ ਉਤੇ ਰਹੱਸਮਈ ਵਜਦ ਤਾਰੀ ਹੋ ਗਿਆ ਅਤੇ ਉਸ ਦੀ ਉਂਗਲ ਨੂੰ ਹੱਥ ਵਿਚ ਫੜਦੇ ਹੋਏ ਉਸ ਨੇ ਜਿਵੇਂ ਸੁਪਨਮਈ ਅਵਸਥਾ ਵਿਚ ਕਿਹਾ—'ਉਸ ਨੂੰ ਜਿਸ ਦੀ ਉਂਗਲ ਨੂੰ ਸਯੱਦ ਦੇ ਹੱਥ ਨੇ ਪਕੜ ਲਿਆ ਹੈ, ਕੋਈ ਵੀ ਹਾਨੀ ਨਹੀਂ ਪਹੁੰਚ ਸਕਦੀ।' ਇਹ ਸੁਣ ਕੇ ਮਿਰਜ਼ਾ ਮੁਗਲ ਅਤੇ ਉਹਦੇ ਰਿਸ਼ਤੇਦਾਰ ਗੁੱਸੇ ਨਾਲ ਲਾਲ ਪੀਲੇ ਹੋ ਗਏ ਪਰ ਉਹਨਾਂ ਨੇ ਸਿਆਣਪ ਅਤੇ ਸੰਜਮ ਵਰਤਿਆ ਅਤੇ ਆਪਣੇ ਆਤਮਿਕ ਆਗੂ ਦੇ ਪੁਤਰ ਨੂੰ ਮੂੰਹੋਂ ਕੁਝ ਨਾ ਕਿਹਾ । ਫੇਰ ਵੀ ਅਸਿਧੇ ਢੰਗ ਨਾਲ ਉਹਨਾ ਨੇ ਵਿਚਾਰੇ ਸੱਯਦਾਂ ਦਾ ਕਾਫ਼ੀਆ ਤੰਗ ਕਰ ਦਿੱਤਾ ਅਤੇ ਉਹਨਾਂ ਨੂੰ ਮਜਬੂਰਨ ਕੋਟਰੀ

ਛੱਡ ਕੇ ਉੱਤਰ ਵਲ ਕੁਝ ਦੂਰੀ ਉੱਤੇ ਵਖਰੀ ਹਵੇਲੀ (ਆਬਾਦੀ) ਵਿਚ ਵਸਣਾ ਪਿਆ।

ਇਸ਼ਕ ਦੇ ਜੋਸ਼ ਵਿਚ ਸ਼ਾਹ ਹੁਣ ਰੇਗਿਸਤਾਨਾ ਅਤੇ ਵਾਦੀਆ ਵਿਚ ਮਜਨੂੰ ਵਾਂਗ ਘੁੰਮਣ ਲੱਗਾ। ਇਕ ਵਾਰ ਉਸ ਉੱਤੇ ਪਿਆਰ ਦਾ ਏਨਾ ਨਸ਼ਾ ਛਾਇਆ ਕਿ ਉਹ ਬੇਹੋਸ਼ ਹੋ ਗਿਆ ਅਤੇ ਇਕੋ ਥਾਂ 'ਤੇ ਲਗਾਤਾਰ ਤਿੰਨ ਦਿਨ ਪਿਆ ਰਿਹਾ। ਉਸ ਉਤੇ ਰੇਤ ਦੀਆ ਕਈ ਤਹਿਆਂ ਜੰਮ ਗਈਆ, ਕੇਵਲ ਉਸ ਦੇ ਤੰਬੇ ਦਾ ਜ਼ਰਾ ਜਿੰਨਾ ਇਕ ਸਿਰਾ ਹੀ ਨਜ਼ਰ ਆ ਰਿਹਾ ਸੀ। ਇਤਫ਼ਾਕ ਨਾਲ ਕਿਸੇ ਆਜੜੀ ਦੀ ਨਜ਼ਰ ਉਸ ਉਤੇ ਪਈ ਅਤੇ ਉਸ ਨੇ ਇਹ ਖ਼ਬਰ ਮਾਂਦੇ ਸ਼ਾਹ ਸਾਹਿਬ ਨੂੰ ਜਾ ਸੁਣਾਈ।

ਇਹ ਸੁਣਦਿਆਂ ਹੀ ਕਵੀ ਦਾ ਪਿਤਾ ਉਸ ਥਾਂ ਉਤੇ ਗਿਆ ਅਤੇ ਬੜੀ ਦਰਦਭਰੀ ਲੈਅ ਵਿਚ ਆਪਣੇ ਪੁਤਰ ਨੂੰ ਪੁਕਾਰਿਆ—

ਹਵਾ ਦੇ ਤੇਜ ਬੁਲਿਆ ਕਾਰਨ
ਤੇਰਾ ਸਰੀਰ ਮਿੱਟੀ ਵਿਚ ਦੱਬ ਗਿਆ ਹੈ।

ਇਹ ਦਰਦ ਭਰੀ ਆਵਾਜ ਸੁਣ ਕੇ ਸ਼ਾਹ ਨੇ ਹੋਸ਼ ਸੰਭਾਲਿਆ ਅਤੇ ਇੰਜ ਜਵਾਬ ਦਿੱਤਾ—

ਮੈਂ ਹਾਲੀ ਵੀ ਸਾਹ ਲੈ ਰਿਹਾ ਹਾਂ
ਤਾ ਜੋ ਮਹਿਬੂਬ ਦਾ ਦੀਦਾਰ ਕਰ ਸਕਾਂ।

ਉਹਨਾਂ ਦਾ ਮਿਲਾਪ ਥੋੜ-ਚਿਰਾ ਸਾਬਤ ਹੋਇਆ ਕਿਉਂਕਿ ਇਕ ਦਿਨ ਸ਼ਾਹ ਭੇਦ ਭਰੇ ਢੰਗ ਨਾਲ ਆਪਣੇ ਘਰੋਂ ਅਚਾਨਕ ਗ਼ਾਇਬ ਹੋ ਗਿਆ। ਉਹਦੇ ਮਾਪੇ ਇਕ ਵਾਰ ਫੇਰ ਜੁਦਾਈ ਅਤੇ ਰੰਜ ਜੋਗੇ ਰਹਿ ਗਏ। ਲਗਦਾ ਹੈ ਉਸ ਦਿਨ ਤੋਂ ਕਵੀ ਜੋਗੀਆਂ ਦੀ ਸੰਗਤ ਵਿਚ ਬਹੁਤ ਦੇਰ ਰਿਹਾ ਅਤੇ ਉਹਨਾਂ ਦੇ ਨਾਲ ਸਿੰਧ ਦੇ ਲਾਗਲੇ ਕਈ ਇਲਾਕਿਆਂ ਵਿਚ ਘੁੰਮਦਾ ਰਿਹਾ। ਉਸ ਦੀ **ਰਿਸਾਲੋ** ਵਿਚ ਲਖਪਤ ਅਤੇ ਗਿਰਨਾਰ, ਜੈਸਲਮੇਰ ਅਤੇ ਠਾਰ, ਗੰਜਾ ਅਤੇ ਹਾਰੋ, ਲਾਹੂਤ ਅਤੇ ਲਾਮਾਕਨ, ਕਾਬੁਲ ਅਤੇ ਹਿੰਗਲਾਜ ਆਦਿ ਦੇ ਹਵਾਲੇ ਮਿਲਦੇ ਹਨ। ਤਿੰਨ ਸਾਲ ਉਹ ਉਹਨਾਂ ਦੀ ਸੰਗਤ ਵਿਚ ਘੁੰਮਦਾ ਫਿਰਦਾ ਰਿਹਾ ਅਤੇ ਆਪਣੇ ਆਤਮਿਕ ਅਨੁਭਵ ਵਿਚ ਵਾਧਾ ਕਰਦਾ ਰਿਹਾ।

ਜੋਗੀਆਂ ਦੀ ਸੰਗਤ ਵਿਚ, ਉਸ ਨੇ ਨਾ ਸਿਰਫ਼ ਹਿੰਗਲਾਜ ਦੀ ਹੀ ਯਾਤਰਾ ਕੀਤੀ, ਸਗੋਂ ਦਵਾਰਕਾ ਦੇ ਦਰਸ਼ਨ ਵੀ ਕੀਤੇ—

ਨਾਂਗੇ ਯੋਗੀ
ਹਿੰਗਲਾਜ ਗਏ
ਸਿਵ ਦੇ ਪੁਜਾਰੀਆ ਨੇ
ਦਵਾਰਕਾ ਦੀ ਯਾਤਰਾ ਕੀਤੀ।

**ਰਿਸਾਲੋ** ਤੋਂ ਪਤਾ ਲਗਦਾ ਹੈ ਕਿ ਸ਼ਾਹ ਹੈਦਰਾਬਾਦ ਸਿੰਧ ਦੀ ਗਾਂਜਾ ਪਹਾੜੀ ਰਾਹੀਂ ਹਿੰਗਲਾਜ ਗਿਆ। ਗਾਂਜਾ ਪਹਾੜੀ ਉਤੇ ਉਸ ਨੂੰ ਕੁਝ ਬਹੁਤ ਹੀ ਸਪਸ਼ਟ ਆਤਮਿਕ ਅਨੁਭਵ ਹੋਣ ਦਾ ਪਤਾ ਲਗਦਾ ਹੈ। ਉਹ ਗਾਂਜਾ ਨੂੰ ਰੱਬੀ ਮਿਹਰ ਦੇ ਚਸ਼ਮੇ ਦਾ ਸੋਮਾ ਸਮਝਦਾ ਹੈ—

ਉਹ ਜਿਹੜੇ ਗਾਜਾ ਪਹਾੜੀ ਦੇ ਜਾਣੂ ਹੋ ਜਾਂਦੇ ਹਨ
ਸਭ ਪੁਸਤਕਾਂ ਅਤੇ ਸ਼ਾਸਤਰ ਤਿਆਗ ਕੇ
ਜੋਗੀ ਬਣ ਜਾਂਦੇ ਹਨ ।

ਉਸ ਨੇ ਜੋਗੀਆਂ ਦੀ ਧੂਣੀ ਉਸ ਥਾਂ 'ਤੇ ਰਮੀ ਦੇਖੀ ਜਿੱਥੇ ਪੰਛੀ ਵੀ ਨਹੀਂ ਸੀ ਜਾ ਸਕਦਾ :—

ਜਿੱਥੇ ਪੰਛੀ ਦਾ ਪੈਰ ਵੀ ਨਹੀਂ ਪੈਂਦਾ
ਉਥੇ ਲਾਟ ਬਲਦੀ ਹੈ
ਕੌਣ ਰਮਾਏ ਗਾ ਏਸ ਥਾਂ 'ਤੇ ਧੂਣੀ
ਸਿਵਾਏ ਰਮਤੇ ਜੋਗੀਆਂ ਦੇ ।

ਜੋਗੀ ਦਾ ਮਾਰਗ ਕਠਿਨ ਅਤੇ ਕੰਡਿਆਲਾ ਹੈ । ਸ਼ਾਹ ਕਹਿੰਦਾ ਹੈ—'ਅਫ਼ਸੋਸ, ਮੈਂ ਜੋਗ ਗ੍ਰਹਿਣ ਨਹੀਂ ਕਰ ਸਕਿਆ । ਜੋਗ ਜੋਗੀਆਂ ਨੂੰ ਹੀ ਸ਼ੋਭਦਾ ਹੈ, ਕਿਉਂਕਿ ਉਹਨਾਂ ਦੇ ਅੰਦਰ ਸਭ ਭੇਦਾਂ ਦਾ ਭੇਦ ਹੁੰਦਾ ਹੈ ।'

ਲਗਦਾ ਹੈ ਕਿ ਇਕ ਸਮੇਂ ਸਾਹ ਨੂੰ ਆਪਣੇ ਇਕ ਜੋਗੀ ਮਿੱਤਰ ਤੋਂ ਜੁਦਾ ਹੋਣਾ ਪਿਆ । ਜਾਂ ਤਾ ਉਹ ਮਿੱਤਰ ਜਾਣ ਬੁਝ ਕੇ ਉਹਨੂੰ ਛੱਡ ਗਿਆ ਜਾਂ ਫਿਰ ਸ਼ਿਵਪੁਰੀ ਨੂੰ ਸਿਧਾਰ ਗਿਆ । ਵਿਯੋਗ ਦੀ ਇਹ ਹਾਲਤ ਇੰਜ ਸੀ ਜਿਵੇਂ ਸ਼ਾਹ ਬੀਆਬਾਨ ਵਿਚ ਪਹੁੰਚ ਕੇ ਆਪਣੀ ਦੁਖਦਾਇਕ ਦਸ਼ਾ ਉੱਤੇ ਲਹੂ ਦੇ ਅਥਰੂ ਕੇਰ ਰਿਹਾ ਹੋਵੇ :—

ਮੇਰੇ ਜੋਗੀ ਮਿੱਤਰ ਅੱਜ
ਆਪਣੇ ਟਿਕਾਣਿਆਂ ਉੱਤੇ ਨਹੀਂ ਹਨ ।
ਜੁਦਾਈ ਦੇ ਗ਼ਮ ਵਿਚ
ਮੈਂ ਸਾਰੀ ਰਾਤ ਅਥਰੂ ਕੇਰਦਾ ਰਿਹਾ ।
ਉਹ ਸਭ ਪਵਿੱਤਰ ਪੁਰਸ਼
ਜਿਨ੍ਹਾਂ ਲਈ ਮੇਰਾ ਦਿਲ ਵਿਲਕਦਾ ਹੈ
ਕਿਤੇ ਗ਼ਾਇਬ ਹੋ ਗਏ ਹਨ ।
ਉਹਨਾਂ ਦੇ ਨਿਵਾਸ—ਅਸਥਾਨ ਉੱਤੇ
ਅੱਜ ਮੈਨੂੰ ਨਾ ਤਾਂ ਕੋਈ ਨਵੀਂ ਪਰਾਲੀ
ਅਤੇ ਨਾ ਹੀ ਕੋਈ ਨਵਾਂ ਪੱਥਰ ਮਿਲਿਆ ਹੈ ।
ਜਾ ਚੁੱਕੇ ਹਨ ਉਹ ਸਭ
ਰਾਖ ਉੱਡ ਰਹੀ ਹੈ ਉੱਥੇ ।
ਆਪਣੀ ਯਾਤਰਾ ਉੱਤੇ ਚਲ ਪਏ ਹਨ ਉਹ
ਸਾਰੇ ਰਸਤੇ ਸੰਖ ਵਜਾਉਂਦੇ ਹੋਏ ।

ਕਈ ਵਿਦਵਾਨਾਂ ਦਾ ਖਿਆਲ ਹੈ ਕਿ ਉਪਰੋਕਤ ਸ਼ਿਅਰ ਸ਼ਾਹ ਵਲੋਂ ਸ਼ਹੀਦ ਦਰਵੇਸ਼ ਸ਼ਾਹ ਇਨਾਇਤ ਸ਼ਾਹ ਪ੍ਰਤੀ ਸਰਧਾਂਜਲੀ ਹੈ ਜੋ 1133 ਹਿਜਰੀ (1720 ਈ:) ਵਿਚ, ਜਦੋਂ ਸ਼ਾਹ ਦੀ ਆਪਣੀ ਉਮਰ 31 ਸਾਲ ਦੀ ਸੀ, ਸ਼ਹਾਦਤ ਪਾ ਗਿਆ ਸੀ ।

ਆਪਣੇ ਜੋਗੀ ਮਿਤਰਾਂ ਦੀ ਸੰਗਤ ਵਿਚ ਕਵੀ ਨੇ ਜਿਹੜੇ ਮੁਸ਼ਕਿਲ ਸਫ਼ਰ ਕੀਤੇ ਉਹਨਾਂ ਕਰਕੇ ਉਸ ਨੂੰ ਨਾ ਸਿਰਫ਼ ਮਨ ਦੀਆਂ ਪੀੜੀਆਂ ਗੁੰਝਲਾਂ ਖੋਲ੍ਹਣ ਵਿਚ ਹੀ ਮਦਦ ਮਿਲੀ ਬਲਕਿ ਆਪਣੀਆਂ ਪਿਆਰ—ਗਾਥਾਵਾ ਲਈ ਸਾਮਗਰੀ ਵੀ ਉਸ ਨੂੰ ਪ੍ਰਾਪਤ ਹੋਈ। ਉਸ ਦੀਆਂ ਗਾਥਾਵਾ—ਸੱਸੀ ਤੇ ਪੁੰਨੂ, ਮੂਮਲ ਤੇ ਰਾਣੋ, ਸੋਹਣੀ ਤੇ ਮਿਹਰ, ਨੂਰੀ ਤੇ ਜਾਮ ਤਮਾਚੀ ਆਦਿ—ਸਭ ਇਸ ਗਲ ਦੀ ਸਾਹਦੀ ਭਰਦੀਆਂ ਹਨ ਕਿ ਸਿੰਧ ਅਤੇ ਇਸ ਦੇ ਲਾਗਲੇ ਇਲਾਕੇ ਦੇ ਭੂ-ਦ੍ਰਿਸ਼ਾਂ ਨੂੰ ਉਸ ਨੇ ਬਹੁਤ ਨੇੜਿਓਂ ਤੱਕਿਆ ਸੀ। ਹਿੰਗਲਾਜ ਵਲ ਜਾਣ ਲੱਗਿਆਂ ਉਸ ਨੇ ਹੈਦਰਾਬਾਦ ਸਿੰਧ ਦੀ ਗੰਜਾ ਪਹਾੜੀ ਤੋਂ ਆਪਣੀ ਯਾਤਰਾ ਸੁਰੂ ਕੀਤੀ। ਰਸਤੇ ਵਿਚ ਹਿਲਾਇਆ ਪਹਾੜੀ ਅਤੇ ਕਿੰਝੀਰ ਝੀਲ ਦੇ ਦ੍ਰਿਸ਼ਾ ਨੇ ਉਸ ਨੂੰ ਨੂਰੀ ਤੇ ਤਮਾਚੀ, ਜੋ ਪਿਆਰ ਅਤੇ ਨਿਮਰਤਾ ਦੇ ਸਾਕਾਰ ਰੂਪ ਹਨ, ਦੀ ਸਾਨ ਵਿਚ ਗੀਤ ਗਾਣ ਲਈ ਪ੍ਰੇਰਿਆ। ਇਹ ਝੀਲ ਪਹਾੜੀ ਦੇ ਥੱਲੇ ਹੈ ਅਤੇ ਇਸ ਦੇ ਇਰਦ ਗਿਰਦ ਸੁੰਦਰ ਜੰਗਲ ਹੈ। ਇਸ ਦਿਲਕਸ ਜਗ੍ਹਾ ਬਾਰੇ ਸ਼ਾਹ ਦਾ ਗੀਤ ਇੰਜ ਹੈ :—

ਥੱਲਿਓਂ ਪਾਣੀ ਲੰਘਦਾ ਹੈ
ਉੱਪਰ ਫੁੱਲ ਖਿੜਦੇ ਹਨ
ਦੋਹਾਂ ਪਾਸੀਂ
ਖ਼ੁਸਗਵਾਰ ਜੰਗਲ ਫੈਲਿਆ ਹੋਇਆ ਹੈ।
ਤਮਾਚੀ ਦੀ ਸੁਗੰਧ ਨਾਲ
ਵਾਤਾਵਰਨ ਭਰਪੂਰ ਹੈ।
ਉੱਤਰੀ ਹਵਾ ਦੇ ਚਲੱਣ ਨਾਲ
ਕਿੰਝੀਰ ਪੰਘੂੜੇ ਵਾਂਗ ਹੈ।
'ਹਿਲਾਇਆ' ਪਹਾੜੀ ਉੱਤੇ
ਸ਼ਾਹੀ ਮਹੱਲ ਦੇ ਖੰਡਰਾਂ ਦੇ ਨਿਸਾਨ
ਅੱਜ ਵੀ ਨਜ਼ਰ ਆ ਰਹੇ ਹਨ।

ਕਰਾਚੀ ਜਾਂਦੇ ਹੋਏ ਉਸ ਨੇ ਭੰਭੋਰ ਨੂੰ ਦੇਖਿਆ ਜਿਸ ਕਰਕੇ ਮਨ ਵਿਚ ਸੱਸੀ ਅਤੇ ਉਹਦੇ ਕਸ਼ਟਾਂ ਦੀ ਯਾਦ ਤਾਜਾ ਹੋ ਗਈ :—

ਇਸ ਵੱਡੇ ਸਹਿਰ
ਭੰਭੋਰ ਵਿਚ ਤਾਂ ਮੈਂ
ਇਕ ਪਲ ਵੀ ਨਾ ਰਹਾਂ।
ਦੋਸਤੋ!
ਮੈਂ ਤਾਂ ਪਹਾੜਾਂ ਵਿਚ
ਆਪਣੇ ਮਹਿਬੂਬ ਦੀ
ਤਲਾਸ ਕਰਾਂਗਾ।

ਇਸ ਤੋਂ ਪਿਛੋਂ ਉਸ ਨੇ ਮਾਲੀਰ, ਜੋ ਹਿਨਾ (ਮਹਿੰਦੀ) ਲਈ ਮਸ਼ਹੂਰ ਹੈ, ਦੀ ਯਾਤਰਾ ਕੀਤੀ :—

ਮਾਲੀਰ ਵਿਚ ਮੈਂ
ਆਪਣੇ ਅੰਗਾਂ ਨੂੰ
ਹਿਨਾ ਨਾਲ ਰੰਗ ਲਵਾਂਗਾ ।

ਮਾਲੀਰ ਤੋਂ ਉਹ ਕਰਾਚੀ ਗਿਆ ਜਿੱਥੇ ਉਸ ਨੇ 'ਕਲਾਚੀ ਦੀ ਘੁੰਮਣਘੇਰੀ' ਦੇਖੀ । ਇਸ ਦੇ ਖ਼ਤਰੇ ਬਾਰੇ ਉਹ 'ਸੁਰ ਘਾਟੂ' ਵਿਚ ਇਸ਼ਾਰਾ ਕਰ ਚੁੱਕਾ ਹੈ— 'ਕਲਾਚ ਵਿਚ ਭਿਆਨਕ ਖਤਰਾ ਹੈ ਜੋ ਵੀ ਇਸ ਵਿਚ ਪ੍ਰਵੇਸ ਕਰਦਾ ਹੈ, ਬਾਹਰ ਨਹੀਂ ਆ ਸਕਦਾ ।'

ਕਰਾਚੀ ਤੋਂ ਬਾਅਦ ਉਹ ਪਹਿਲਾਂ ਦਰਿਆ ਹੈਬ ਵਲ ਗਿਆ ਅਤੇ ਬਾਅਦ ਵਿਚ ਵਿੰਡੂਰ ਪਹਾੜ ਅਤੇ ਇਸੇ ਨਾਂ ਦੀ ਨਦੀ ਵਲ ਵਧਿਆ । ਫਿਰ ਉਹ ਹਾਰੋ ਪਹਾੜ ਵਲ ਅਤੇ ਅੰਤ ਵਿਚ ਹਿੰਗਲਾਜ ਪਹੁੰਚਿਆ । ਹੈਬ ਦੇ ਕਿਨਾਰੇ ਉਸ ਨੇ ਚਿੱਟੇ ਪੈਰਾਂ ਵਾਲਾ ਹਿਰਨ, ਜਿਸ ਨੂੰ ਰੋਝ ਕਹਿੰਦੇ ਹਨ, ਦੇਖਿਆ :—

ਹੈਬ ਦੇ ਕੰਢੇ
ਆਪਣੇ ਮਹਿਬੂਬ ਦੀ ਤਲਾਸ਼ ਕਰਦੇ ਸਮੇਂ
ਸੱਸੀ ਨੇ ਰਾਤ ਵੇਲੇ ਰੋਝਾਂ ਨੂੰ ਦੇਖਿਆ ।

ਖਰੀਰੋ ਦਾ ਮਾਲ ਦਫ਼ਤਰ ਹੈਬ ਅਤੇ ਵਿੰਡੂਰ ਦੇ ਵਿਚਕਾਰ ਕਾਇਮ ਹੈ । ਏਥੇ ਲਾਸ ਬੇਲਾ ਦੇ ਰਾਜਾ ਵਲੋਂ ਕਰ ਇਕੱਠਾ ਕੀਤਾ ਜਾਂਦਾ ਹੈ । **ਰਿਸਾਲੋ** ਵਿਚ ਇਸ ਦਾ ਵੀ ਜਿਕਰ ਹੈ । ਵਿੰਡੂਰ ਨੂੰ ਜਾਂਦਿਆਂ ਹੋਇਆਂ ਰਸਤੇ ਵਿਚ ਆਉਣ ਵਾਲੇ ਖ਼ਤਰਿਆਂ ਦਾ ਸਾਹ ਨੇ ਇੰਜ ਜਿਕਰ ਕੀਤਾ ਹੈ—

ਵਿੰਡੂਰ ਨੂੰ ਜਾਣ ਵਾਲਿਆਂ ਨੂੰ
ਆਪਣੇ ਲੰਗੋਟ ਕੱਸ ਲੈਣੇ ਚਾਹੀਦੇ ਹਨ ।
ਇੰਜ ਕਰਨ ਦੀ ਉਹਨਾਂ ਨੂੰ ਲੋੜ ਨਹੀਂ
ਜੋ ਇਸ ਇਮਤਿਹਾਨ ਵਿਚ ਨਹੀਂ ਪੈਣਾ ਚਾਹੁੰਦੇ ।

ਵਿੰਡੂਰ ਤੋਂ ਬਾਅਦ 'ਗੁਰੂ ਤੇ ਚੇਲੇ ਦਾ ਥਲ' ਆਉਂਦਾ ਹੈ । ਇਸ ਦਾ ਇਹ ਨਾਂ ਇਸ ਲਈ ਪਿਆ ਕਿਉਂਕਿ ਇਸ ਥਾਂ ਤੇ ਇਕ ਵਾਰ ਇਕ ਜੋਗੀ ਅਤੇ ਉਸ ਦਾ ਚੇਲਾ ਪਾਣੀ ਦੀ ਥੁੜ ਕਾਰਨ ਦਮ ਤੋੜ ਗਏ ਸਨ । ਬੇਸ਼ੱਕ ਉਹ ਸੱਸੀ ਹੀ ਸੀ ਜੋ ਇਸ ਨਿਰਦਈ ਉਜਾੜ ਬੀਆਬਾਨ ਵਿਚੋਂ ਲੰਘਣ ਦਾ ਹੀਆ ਕਰ ਸਕੀ—

ਮਹਿਬੂਬ ਦੀ ਖ਼ਾਤਰ
ਸੱਸੀ ਤਾਂ
ਬੀਆਬਾਨ ਦਾ ਵੀ ਸਵਾਗਤ ਕਰ ਸਕਦੀ ਹੈ ।

ਹਾਰੋ ਤੋਂ ਪਾਰ ਦਾ ਸਫ਼ਰ ਵੀ ਔਕੜਾਂ ਅਤੇ ਮੁਸੀਬਤਾਂ ਨਾਲ ਭਰਿਆ ਹੋਇਆ ਜਾਪਦਾ ਹੈ—

ਪਤਾ ਨਹੀਂ ਕਿਵੇਂ,
ਪੁਨੂੰ ਅਤੇ ਉਸ ਦੇ ਸਾਥੀ,
ਹਾਰੋ ਦੀਆਂ ਪਹਾੜੀਆਂ ਤੋਂ ਲੰਘ ਗਏ ।

ਕਰਾਚੀ ਤੋਂ ਹਿੰਗਲਾਜ ਤਕ ਇਕ ਸੌ ਵੀਹ ਮੀਲ ਦਾ ਬੜਾ ਹੀ ਕਠਿਨ, ਜੇਕਰ ਖਤਰਨਾਕ ਨਹੀਂ ਤਾਂ, ਸਫਰ ਹੈ । ਸ਼ਾਹ ਨੇ ਕਲਾਤ ਦੇ ਇਲਾਕੇ ਦਾ ਵੀ ਸਫਰ ਕੀਤਾ ਹੋਏਗਾ ਕਿਉਂਕਿ ਉਸ ਨੇ ਲਾਸ ਬੇਲਾ ਦੇ 'ਵਣ-ਕਾਰ' ਤੋਂ ਇਲਾਵਾ ਉਸ ਪਾਸੇ ਦੀਆਂ ਪਹਾੜੀਆ—'ਜੋ, ਜਮੂਰ ਅਤੇ ਜਰ'—ਦਾ ਜਿਕਰ ਕੀਤਾ ਹੈ।

ਜੌ, ਜਮੂਰ ਅਤੇ ਜਰ ਦੀਆ ਪਹਾੜੀਆ
ਦੇ ਸਿਲਸਿਲੇ ਵਿਚ
ਵਣਕਾਰ ਦੇ ਰੁਖਾ ਉਤੇ ਚੜ੍ਹਣਾ
ਅਸੰਭਵ ਹੈ ।

ਲਗਦਾ ਹੈ ਕਿ ਸਪਰ ਸਾਖੀ ਦੀ ਯਾਤਰਾ ਤੋਂ ਬਾਅਦ, ਉਹ ਲਾਸ ਬੇਲਾ ਦੇ ਰਸਤੇ ਕਰਾਚੀ ਵਾਪਸ ਆ ਗਿਆ ਅਤੇ ਇਥੋਂ ਲਾਹੂਤ ਦੀ ਸੈਰ ਕੀਤੀ—

ਲਾਹੂਤ ਦੇ ਮੁਕਾਮ 'ਤੇ
ਜੋਗੀ ਬਿਰਾਜਮਾਨ ਹੋ ਗਏ ਹਨ ।

ਲਾਸ ਬੇਲਾ ਦਾ ਇਕ ਰਾਜਾ ਸਪਰ ਸਾਖੀ ਹੋਇਆ ਹੈ । ਆਪਣੀ ਦਰਿਆ ਦਿਲੀ ਕਾਰਣ ਉਸ ਨੇ ਅਮਰਤਾ ਪ੍ਰਾਪਤ ਕਰ ਲਈ ਹੈ । ਇਕ ਵਾਰ ਉਸ ਨੇ ਕਿਸੇ ਬੇਸੁਰੇ ਭੱਟ ਨੂੰ ਵਧੀਆ ਅਰਬੀ ਨਸਲ ਦੇ ਇਕ ਸੌ ਘੋੜੇ ਇਨਾਮ ਵਜੋਂ ਦਿੱਤੇ। ਸਾਹ ਨੇ 'ਸੁਰ ਪਰਭਾਤੀ' ਵਿਚ ਇਸ ਘਟਨਾ ਅਤੇ ਉਸ ਰਾਜੇ ਨੂੰ ਅਮਰ ਬਣਾ ਦਿੱਤਾ ਹੈ—

ਇਕ ਜਾਹਲ ਵਾਂਗ
ਖ਼ੁਦਾਵੰਦ ਤੋਂ ਬਖ਼ਸ਼ਿਸ ਮੰਗ
ਕਲ ਰਾਤ 'ਸਪਰ' ਨੇ
ਤੈਨੂੰ ਤੋਹਫੇ ਵਜੋਂ ਦੇਣ ਲਈ
ਅਰਬੀ ਘੋੜੇ ਵਖਰੇ ਰੱਖ ਲਏ ਹਨ ।
ਬੇਲਾ ਦੇ ਰਾਜੇ ਨੇ
ਇਕ ਐਸੇ ਵਿਅਕਤੀ ਨੂੰ ਨਿਵਾਜਿਆ
ਜਿਸ ਨੂੰ ਸੰਗੀਤ ਦਾ ਮੁਢਲਾ ਗਿਆਨ ਵੀ ਨਹੀਂ ਸੀ ।

ਜੋਗੀਆ ਦੀ ਸੰਗਤ ਵਿਚ ਤਿੰਨਾ ਸਾਲਾਂ ਦੇ ਭਰਮਣ ਦੌਰਾਨ ਸਾਹ ਨੇ ਵਿਸਾਲ ਆਤਮਿਕ ਖ਼ਜਾਨੇ ਇਕੱਠੇ ਕੀਤੇ । ਸਾਇਦ ਇਸ ਤੋਂ ਬਾਅਦ ਕਿਸੇ ਜੋਗੀ ਨੇ ਉਸ ਨੂੰ ਇਕ ਥਾਂ ਟਿਕ ਕੇ ਰਬ ਦਾ ਨਾ ਲੈਣ ਦੀ ਸਲਾਹ ਦਿੱਤੀ ਹੋਏ—

ਪਹਾੜੀ ਸਲਤਨਤ ਦਾ ਰਾਜਕੁਮਾਰ (ਪੁਨੂੰ)
ਉਥੇ ਨਹੀਂ ਹੈ
ਜਿਥੇ ਕਿ ਤੇਰਾ ਖ਼ਿਆਲ ਹੈ
ਉਹ ਹੋਏ ਗਾ ।
ਚੱਟਾਨਾਂ ਵਲ ਕੰਨ ਨਾ ਲਾ
ਡੇਰ੍ਹਾ ਆਪਣਾ ਆਪਾ ਹੀ ਵਣਕਾਰ (ਰੱਬੀ ਡੇਰਾ) ਹੈ ।

ਅਜਨਬੀਆ ਤੋਂ ਦੂਰ ਰਹਿ ਕੇ
ਆਪਣੇ ਆਪੇ ਤੋਂ ਮਹਿਬੂਬ ਦਾ ਹਾਲ ਪੁੱਛ।

ਕੁਝ ਵਿਦਵਾਨਾਂ ਦਾ ਖਿਆਲ ਹੈ ਕਿ ਸਾਹ ਨੂੰ ਜੋਗੀਆਂ ਦਾ ਸਾਥ ਇਸ ਲਈ ਛਡਣਾ ਪਿਆ, ਕਿਉਂਕਿ ਉਸ ਨੇ ਉਹਨਾਂ ਦੀਆਂ ਕੁਝ ਰਸਮਾਂ ਅਤੇ ਰੀਤੀਆਂ ਦੀ ਪਾਲਣਾ ਕਰਨ ਤੋਂ ਇਨਕਾਰ ਕਰ ਦਿੱਤਾ ਸੀ। ਹੁਣ ਸਵਾਲ ਇਹ ਪੈਦਾ ਹੁੰਦਾ ਹੈ : 'ਕੀ ਜੋਗੀ ਉਸ ਨੂੰ ਛੱਡ ਗਏ ਜਾ ਉਸ ਨੇ ਆਪ ਉਹਨਾਂ ਨੂੰ ਅਲਵਿਦਾ ਕਹੀ ?' ਕਿਸੇ ਨਾਲ ਅਸੰਗਤੀ ਪੈਦਾ ਕਰਨਾ ਸ਼ਾਹ ਦੀ ਤਬੀਅਤ ਵਿਚ ਨਹੀਂ ਸੀ। ਇਸ ਲਈ ਕੋਈ ਇਸ ਗਲ ਦੀ ਕਲਪਣਾ ਨਹੀਂ ਕਰ ਸਕਦਾ ਕਿ ਉਸ ਦੀ ਆਪਣੇ ਜੋਗੀ ਮਿੱਤਰਾਂ ਨਾਲ ਨਾਚਾਕੀ ਪੈਦਾ ਹੋਈ ਹੋਏਗੀ ਜਾਂ ਉਹਨਾਂ ਦੀ ਕਿਸੇ ਗਲ ਨੂੰ ਮੰਨਣ ਤੋਂ ਉਸ ਨੇ ਇਨਕਾਰ ਕੀਤਾ ਹੋਏਗਾ। ਅਸਲ ਵਿਚ ਉਹ ਜੀਵਨ ਭਰ ਉਹਨਾ ਦਾ ਨਿੱਘਾ ਪ੍ਰਸੰਸਕ ਅਤੇ ਉਪਾਸ਼ਕ ਰਿਹਾ।

ਲਗਦਾ ਹੈ ਕਿ ਹਿੰਗਲਾਜ ਤੋਂ ਵਾਪਸੀ ਉਤੇ ਉਸ ਨੇ ਮੁਗਲਬਿਨ, ਲਖਪਤ, ਹਾਲਾਰ, ਪੋਰਬੰਦਰ, ਜੂਨਾਗੜ੍ਹ, ਗਿਰਨਾਰ ਅਤੇ ਖੰਬਾਤ ਦੀ ਯਾਤਰਾ ਵੀ ਕੀਤੀ। ਥੱਟਾ (ਸਿੰਧ) ਵਿਚ ਉਸ ਨੇ ਮਖਦੂਮ ਮੁਅਯੱਨ, ਜਿਸ ਨੂੰ ਮਖਦੂਮ ਤਾਰੋ ਵੀ ਕਹਿੰਦੇ ਹਨ, ਵਰਗੇ ਕਈ ਵਿਦਵਾਨਾ ਅਤੇ ਧਰਮੀ ਮਨੁੱਖਾਂ ਨਾਲ ਵਿਚਾਰ-ਵਟਾਦਰਾ ਕੀਤਾ।

'ਸੁਰ ਸਮੁੰਦੀ', 'ਸੁਰ ਸ੍ਰੀ ਰਾਗ,' 'ਸੁਰ ਸੋਰਥ' ਅਤੇ 'ਸੁਰ ਖੰਬਤ' ਇਹਨਾਂ ਯਾਤਰਾਵਾਂ ਦੌਰਾਨ ਪ੍ਰਾਪਤ ਹੋਏ ਤਜਰਬਿਆਂ ਦਾ ਸਿੱਟਾ ਪ੍ਰਤੀਤ ਹੁੰਦੀਆਂ ਹਨ। ਆਪਣੀ ਜਨਮ-ਭੂਮੀ ਵਲ ਵਾਪਸ ਆਉਂਦੇ ਹੋਏ, ਕਵੀ ਨੇ ਜੈਸਲਮੇਰ ਅਤੇ ਥਾਰ ਵਿਚ ਫੇਰਾ ਪਾਇਆ ਹੋਏਗਾ। 'ਸੁਰਮਾਰੀ', ਵਿਚ ਸਾਨੂੰ ਥਾਰ ਦੇ ਨਿਮਾਣੇ ਲੋਕਾਂ ਤੋਂ ਇਲਾਵਾ ਉਥੋਂ ਦੇ ਫੁਲਾ ਬੂਟਿਆਂ ਅਤੇ ਪਸ਼ੂ ਪੰਛੀਆਂ ਬਾਰੇ ਪ੍ਰਤੱਖ ਅਤੇ ਪ੍ਰਮਾਣਿਕ ਵੇਰਵਾ ਪ੍ਰਾਪਤ ਹੁੰਦਾ ਹੈ। ਸੰਭਵ ਹੈ ਕਿ ਉਸ ਨੂੰ ਲੁਡਾਣੋ ਪਹਾੜੀ, ਜਿਹੜੀ ਜੈਸਲਮੇਰ ਤੋਂ ਪੰਜ ਮੀਲ ਉਤੇ ਹੈ, ਨੂੰ ਦੇਖਣ ਦਾ ਮੌਕਾ ਵੀ ਮਿਲਿਆ ਹੋਏਗਾ। ਇਸ ਦੇ ਲਾਗੇ ਹੀ ਵਗਦੀ ਕਾਕ ਨਦੀ, ਜਿਥੇ ਮੁਮਲ ਨੇ ਜਾਦੂਈ ਮਹੱਲ ਉਸਾਰਿਆ ਸੀ ਅਤੇ ਜਿਸ ਨੇ ਵਿਆਹ ਦੇ ਇਛੁੱਕ ਕਈ ਰਾਜਕੁਮਾਰਾਂ ਨੂੰ ਚਕ੍ਰਿਤ ਕੀਤਾ ਸੀ ਅਤੇ ਮੁਸੀਬਤ ਵਿਚ ਫਸਾਇਆ ਸੀ, ਨੂੰ ਵੀ ਦੇਖਿਆ ਹੋਏਗਾ। ਅਖ਼ੀਰ ਵਿਚ ਰਾਣੋ ਹੀ ਇਸ ਦੇ ਜਾਦੂਮਈ ਦਹਿਸਤ ਤੋਂ ਬੱਚ ਬਚਾ ਕੇ ਉਸ ਨਾਲ ਵਿਆਹ ਕਰਵਾਣ ਵਿਚ ਸਫਲ ਹੋ ਸਕਿਆ ਸੀ।

ਥੱਟਾ ਵਲ ਆਉਂਦੇ ਹੋਏ ਸਾਹ ਨੇ ਕਿਸੇ ਗੁਫ਼ਾ ਚੋਂ ਆਉਂਦੀ ਹੋਈ ਦਰਦਨਾਕ ਲੇਰ ਨੂੰ ਸੁਣਿਆ। ਉਥੇ ਪਹੁੰਚ ਕੇ ਉਸ ਨੇ ਦੇਖਿਆ ਕਿ ਕੋਈ ਬੰਦਾ ਸ਼ੋਕਮਈ ਆਵਾਜ਼ ਵਿਚ ਇਹ ਸ਼ਿਅਰ ਉਚਰ ਰਿਹਾ ਸੀ—

ਕੱਲੀ ਕਾਰੀ ਮੈਂ ਹੁਣ
ਆਪਣੇ ਮਹਿਬੂਬ (ਪੁੰਨੂੰ)
ਦੀ ਭਾਲ ਕਰਾਂਗੀ।

ਫ਼ਕੀਰ ਵਲੋਂ ਇਹ ਪੁਛਣ 'ਤੇ ਕਿ ਉਹ ਇੰਜ ਵਿਰਲਾਪ ਕਿਉਂ ਕਰ ਰਿਹਾ

ਹੈ, ਉਸ ਆਦਮੀ ਨੇ ਦੱਸਿਆ ਕਿ ਉਹ ਕਿੱਡੋ ਤੋਂ ਸੁਤਰ-ਬਾਨ (ਜਟ) ਹੈ ਅਤੇ ਭਿੱਟ (ਸ਼ਾਹ ਦਾ ਨਿਵਾਸ) ਦੇ ਨੇੜਿਓਂ ਲੰਘਦੇ ਹੋਏ ਉਸ ਨੇ ਇਹ ਸ਼ਿਅਰ ਕਿਸੇ ਫ਼ਕੀਰ (ਸ਼ਾਹ ਦੇ ਮੁਰੀਦਾਂ ਚੋਂ) ਦੇ ਮੂੰਹੋਂ ਸੁਣਿਆ । ਸੰਤ ਕਵੀ ਨੇ ਉਸ ਨੂੰ ਕਿਹਾ—'ਜੇਕਰ ਤੂੰ ਚਾਹੇਂ' ਤਾਂ ਮੈਂ ਤੈਨੂੰ ਬਾਕੀ ਦੇ ਦੋ ਸਿਅਰ ਪੜ੍ਹ ਕੇ ਸੁਣਾਵਾਂ ? ਉਸ ਸੁਤਰਬਾਨ ਦਾ ਚਿਹਰਾ ਖ਼ੁਸ਼ੀ ਨਾਲ ਚਮਕ ਉਠਿਆ, ਜਦੋਂ ਸ਼ਾਹ ਨੇ ਦੂਸਰਾ ਸ਼ਿਅਰ ਸੁਣਾਇਆ—

ਰਸਤੇ ਵਿਚ ਬੜੇ ਹੀ ਕਠਿਨ
ਪਹਾੜੀ ਦੱਰੇ ਹਨ
ਨਿਰੇ ਪੁਰੇ ਪਿੰਜਰੇ ਹਨ ਇਹ ਮੌਤ ਦੇ ।

ਦੂਸਰਾ ਸ਼ਿਅਰ ਸੁਣਦਿਆਂ ਹੀ ਸੁਤਰਬਾਨ ਉਤੇ ਵਜਦ ਤਾਰੀ ਹੋ ਗਿਆ ਅਤੇ ਉਸ ਨੇ ਕਵੀ ਦੀ ਮਿੰਨਤ ਕੀਤੀ ਕਿ ਉਹ ਸਿਅਰ ਨੂੰ ਪੂਰਾ ਕਰੇ । ਸਾਹ ਨੇ ਫੇਰ ਆਖ਼ਰੀ ਸਿਅਰ ਪੜ੍ਹਿਆ—

ਮਹਿਬੂਬ ਦੀ ਤਾਂਘ
ਜੇਕਰ ਮੇਰੇ ਨਾਲ ਹੈ
ਤਾਂ ਫਿਰ ਮੈਨੂੰ ਕਿਸੇ ਹੋਰ
ਸਾਥ ਦੀ ਲੋੜ ਨਹੀਂ ।

ਕਵੀ ਨੇ ਜਦੋਂ ਆਖਰੀ ਅੱਖਰ ਉਚਰਿਆ ਤਾਂ ਉਸ ਸੁਤਰਬਾਨ ਨੇ ਪ੍ਰਾਣ ਤਿਆਗ ਦਿੱਤੇ । ਸਾਹ ਦੇ ਦੁੱਖ ਅਤੇ ਹੈਰਾਨੀ ਦੀ ਕੋਈ ਹੱਦ ਨਾ ਰਹੀ । ਆਪਣੀ ਉਪਰੋਕਿਤ ਭੂਮਿਕਾ ਵਿਚ ਡਾ: ਗੁਰਬਖਸਾਨੀ ਲਿਖਦਾ ਹੈ—'ਫੇਰ ਉਸ ਨੇ ਉਹਨੂੰ ਉੱਥੇ ਹੀ ਦਬਾ ਦਿਤਾ ਅਤੇ ਉਥੋਂ ਲੰਘਣ ਵਾਲੇ ਅਜ ਤਕ ਉਸ ਕਬਰ ਨੂੰ ਵੇਖਦੇ ਹਨ । ਇਸ ਤੋਂ ਬਾਅਦ ਸਾਹ ਕਿਹਾ ਕਰਦੇ ਸਨ ਕਿ ਉਸ ਸੁਤਰਬਾਨ ਤੋਂ ਵਧੇਰੇ ਸੁਹਿਰਦ ਅਤੇ ਗੰਭੀਰ ਆਸ਼ਕ ਉਸ ਨੂੰ ਜੀਵਨ ਭਰ ਵਿਚ ਨਹੀਂ ਮਿਲਿਆ ।

ਕਵੀ ਦਾ ਪਿਤਾ, ਸ਼ਾਹ ਹਬੀਬ, ਆਪਣੇ ਪੁੱਤਰ ਦੀ ਲੰਮੀ ਜੁਦਾਈ ਦੇ ਕਾਰਨ ਦੁੱਖ ਵਿਚ ਘੁਲ ਘੁਲ ਕੇ ਮਰ ਰਿਹਾ ਸੀ । ਉਹ ਸਵੇਰੇ ਸ਼ਾਮ ਮਾਲਕ ਅੱਗੇ ਇਹੀ ਅਰਦਾਸ ਕਰਦਾ ਕਿ ਉਸ ਦਾ ਪੁੱਤਰ, ਅਬਦੁਲ ਲਤੀਫ, ਰਾਜੀ ਖੁਸ਼ੀ ਘਰ ਵਾਪਸ ਆ ਜਾਏ । ਇਸ ਸਿਲਸਿਲੇ ਵਿਚ ਉਹ ਮਖ਼ਦੂਮ ਨੂਹ ਦੀ ਦਰਗਾਹ ਉੱਤੇ ਹਰ ਰੋਜ ਪ੍ਰਾਰਥਨਾ ਵੀ ਕਰਦਾ । ਇਕ ਦਿਨ ਅਚਣਚੇਤ ਸ਼ਾਹ ਆਪਣੇ ਜੱਦੀ ਘਰ ਵਿਚ ਚੁਪਚਾਪ ਦਾਖ਼ਲ ਹੋ ਗਿਆ । ਇਕ ਵਾਰ ਫੇਰ ਯਕੂਬ ਨੂੰ ਆਪਣਾ ਗਵਾਚਿਆ ਹੋਇਆ ਯੂਸਫ਼ ਮਿਲ ਗਿਆ ਅਤੇ ਦੁਖਦਾਇਕ ਜੁਦਾਈ ਦੇ ਲੰਮੇ ਸਮੇਂ ਦਾ ਅੰਤ ਅਨੰਤ ਖੁਸੀ ਦੀ ਘੜੀ ਵਿਚ ਹੋਇਆ ।

ਉਸ ਦੀ ਵਾਪਸੀ ਤੋਂ ਛੇਤੀ ਹੀ ਬਾਅਦ ਉਹਦੀ ਸਾਦੀ ਉਸ ਸੁੰਦਰੀ ਨਾਲ ਹੋ ਗਈ ਜਿਸ ਦੀ ਖ਼ਾਤਰ ਉਹ ਸਾਲਾਂ ਬੱਧੀ ਮਜਨੂੰ ਵਾਂਗ ਟਿੱਬਿਆਂ ਅਤੇ ਥਲਾਂ, ਵਾਦੀਆਂ ਅਤੇ ਪਹਾੜਾਂ ਉੱਤੇ ਘੁੰਮਦਾ ਰਿਹਾ ਸੀ । ਉਹ ਮਿਰਜ਼ਾ ਮੁਗਲ ਬੇਗ ਦੀ ਪੁਤਰੀ ਬੀਬੀ ਸਈਦਾ ਬੇਗਮ ਸੀ, ਜਿਸ ਨੂੰ ਬਾਅਦ ਵਿਚ ਸ਼ਾਹ ਦੇ ਮੁਰੀਦ ਸਤਿਕਾਰ ਵਜੋਂ 'ਤਾਜ-ਉਲ-ਮੁੱਖ਼ਦਰਾਤ' (ਪਰਦਾ-ਨਸ਼ੀਨਾਂ ਦੀ ਸ਼ਾਨ) ਕਿਹਾ ਕਰਦੇ ਸਨ ।

ਇਹ ਸ਼ਾਦੀ ਬੜੇ ਚਮਤਕਾਰੀ ਢੰਗ ਨਾਲ ਹੋਈ। ਇਕ ਵਾਰ ਇੰਜ ਹੋਇਆ ਕਿ 'ਡਲ' ਕਬੀਲੇ ਦੇ ਕੁਝ ਲੁਟੇਰੇ ਮਿਰਜਾ ਮੁਗਲ ਬੇਗ ਦੇ ਘਰ ਵਿਚ ਉਸ ਸਮੇਂ ਜਾ ਵੜੇ ਜਦੋਂ ਉਥੇ ਕੋਈ ਪੁਰਸ ਨਹੀਂ ਸੀ। ਪ੍ਰਾਪਤ ਸਭ ਕੀਮਤੀ ਸਾਮਾਨ ਉਹ ਚੁੱਕ ਕੇ ਲੈ ਗਏ। ਕੁਝ ਸਮਾਂ ਬਾਅਦ ਮੁਗਲਾ ਨੇ ਆਪਣੇ ਆਦਮੀਆਂ ਨੂੰ ਨਾਲ ਲੈ ਕੇ ਉਹਨਾਂ ਲੁਟੇਰਿਆਂ ਦਾ ਪਿੱਛਾ ਕੀਤਾ। ਰਸਤੇ ਵਿਚ ਉਹ ਸਾਹ ਦੇ ਘਰ ਦੇ ਕੋਲੋਂ ਲੰਘੇ। ਸ਼ਾਹ ਨੂੰ ਜਦੋਂ ਪਤਾ ਲੱਗਾ ਤਾ ਉਸ ਨੇ ਆਪਣੀ ਅਤੇ ਆਪਣੇ ਬੰਦਿਆਂ ਦੀ ਖ਼ਿਦਮਤ ਪੇਸ ਕੀਤੀ। ਇਸ ਪੇਸ਼ਕਸ਼ ਨੂੰ ਨਫ਼ਰਤ ਨਾਲ ਠੁਕਰਾ ਦਿੱਤਾ ਗਿਆ। ਸਾਹ ਨੂੰ ਇਸ ਗੱਲ ਦਾ ਬਹੁਤ ਦੁੱਖ ਹੋਇਆ।

ਮਿਰਜਾ ਡਾਕੂਆ ਦੇ ਹਥੋਂ ਮਾਰਿਆ ਗਿਆ। ਇਹ ਘਟਨਾ 1124 ਹਿਜਰੀ (1713 ਈ:) ਵਿਚ ਹੋਈ। ਮੁਗਲਾ ਦੀਆ ਤੀਵੀਆ ਨੇ ਸਯੱਦਾਂ ਤੋਂ ਖਿਮਾਂ ਮੰਗੀ। ਮਿਰਜ਼ਾ ਮੁਗਲ ਬੇਗ ਦੀ ਲੜਕੀ ਦੀ ਸਾਦੀ ਸਾਹ ਨਾਲ ਹੋ ਗਈ। ਉਹ ਇਕ ਨੇਕ ਅਤੇ ਧਰਮੀ ਇਸਤਰੀ ਸੀ। ਉਹਦੇ ਨਾਲ ਉਸਦਾ ਭਰਾ ਗੋਲੋ ਵੀ ਆਇਆ ਪਰ ਉਹ ਛੇਤੀ ਹੀ ਰੱਬ ਨੂੰ ਪਿਆਰਾ ਹੋ ਗਿਆ। ਸਾਹ ਦੀ ਕੋਈ ਔਲਾਦ ਨਹੀਂ ਸੀ। ਇਕ ਵਾਰ ਆਸ ਲੱਗੀ ਤਾਂ ਸੀ ਪਰ ਇਹ ਵਿਅਰਥ ਗਈ। ਕਹਿੰਦੇ ਹਨ ਕਿ ਇਕ ਵਾਰ ਸਾਹ ਨੇ ਆਪਣੇ ਇਕ ਮੁਰੀਦ ਨੂੰ ਪੂਰੀ ਰਫ਼ਤਾਰ ਨਾਲ ਭਿੱਟ ਵਲ ਦੌੜਦੇ ਦੇਖਿਆ। ਭਿੱਟ ਪਹੁੰਚਦਿਆਂ ਪਹੁੰਚਦਿਆਂ ਉਹ ਸਾਹੋ ਸਾਹੀ ਹੋ ਚੁੱਕਾ ਸੀ। ਉਹ ਬੀਬੀ ਸਾਹਿਬਾ ਦੀ ਖ਼ਾਹਿਸ਼ ਦਾ ਪਾਲਣ ਕਰਦੇ ਹੋਏ ਕਾਫੀ ਦੂਰੀ ਤੋਂ ਪਾਲਾ ਮੱਛੀ ਲੈ ਕੇ ਆਇਆ ਸੀ। ਇਹ ਗੱਲ ਪਤਾ ਲੱਗਣ 'ਤੇ ਸ਼ਾਹ ਨੇ ਕਿਹਾ—'ਜੇਕਰ ਪੈਦਾ ਹੋਣ ਤੋਂ ਪਹਿਲਾ ਹੀ ਇਸ ਬੱਚੇ ਨੇ ਮੇਰੇ ਆਦਮੀਆਂ ਨੂੰ ਏਨਾ ਪ੍ਰੇਸਾਨ ਕੀਤਾ ਹੈ ਤਾਂ ਪੈਦਾ ਹੋਣ ਉਪਰੰਤ ਪਤਾ ਨਹੀਂ ਇਹ ਕਿੰਨੇ ਦੁੱਖ ਪਹੁੰਚਾਏਗਾ, ਇਸ ਲਈ ਇਹੀ ਚੰਗਾ ਹੈ ਕਿ ਕੋਈ ਬੱਚਾ ਹੀ ਨਾ ਹੋਵੇ।' ਇਸ ਤੋਂ ਬਾਅਦ ਬੱਚਾ ਨਿਰਜਿੰਦ ਹੋ ਗਿਆ। ਸ਼ਾਹ ਹਮੇਸ਼ਾ ਕਿਹਾ ਕਰਦੇ ਸਨ ਕਿ ਉਹਦੇ ਪੈਰੋਕਾਰ ਹੀ ਉਸ ਦੇ ਬੱਚੇ ਹਨ। ਉਹਨਾਂ ਦੇ ਦਿਲ ਵੀ ਉਹਦੇ ਵਾਂਗ ਪਿਆਰ ਨਾਲ ਵਿੰਨ੍ਹੇ ਪਏ ਸਨ।

ਹੁਣ ਸਾਹ ਦਾ ਜੀਵਨ-ਪਰਵਾਹ ਇਕਸਾਰ ਸੀ। ਉਸ ਨੇ ਆਪਣੇ ਦਿਨ ਪ੍ਰਾਰਥਨਾ ਵਿਚ, ਆਪਣੇ ਕਾਵਿਮਈ ਗੀਤ ਗਾ ਕੇ ਅਤੇ ਕੁਦਰਤ ਦੀ ਸੁੰਦਰਤਾ ਅਤੇ ਉਤਮੱਤਾ ਨੂੰ ਘੋਖਦੇ ਅਤੇ ਸਲਾਹੁੰਦੇ ਹੋਏ, ਗੁਜਾਰ ਦਿੱਤੇ। ਕੁਦਰਤ ਦੇ ਮਨਮੋਹਿਕ ਦ੍ਰਿਸ਼ ਉਸ ਦੇ ਮਨ ਵਿਚ ਹੁਲਾਸ ਭਰਿਆ ਉਤਸ਼ਾਹ ਭਰ ਦਿੰਦੇ। ਨਤੀਜੇ ਵਜੋਂ ਬਹੁਤ ਹੀ ਸਾਨਦਾਰ ਅਤੇ ਦੈਵੀ ਨੁਹਾਰ ਵਾਲੀ ਕਵਿਤਾ ਜਨਮੀ। ਉਹ ਹਮੇਸ਼ਾ ਡੂੰਘੀ ਸੋਚ ਵਿਚ ਲੀਨ ਰਹਿੰਦਾ। ਜੀਵਨ ਦੇ ਮਹਾ ਭੇਦ ਅਤੇ ਖੁਦਾਈ ਅਤੇ ਸ੍ਰਿਸਟੀ ਨਾਲ ਜੁੜੇ ਉਸ ਦੇ ਸੰਬੰਧ ਦਾ ਅਧਿਐਨ ਕਰਨ ਅਤੇ ਸਮਝਣ ਦੀ ਕੋਸਿਸ਼ ਕਰਦਾ।

ਸਾਹ ਦੇ ਮਿਹਰਬਾਨ ਸੁਭਾ ਅਤੇ ਉਸ ਦੀ ਪਾਰਸਾਈ ਨੇ ਕਈ ਪ੍ਰਾਣੀਆ ਨੂੰ ਉਸ ਵਲ ਖਿਚਿਆ। ਉਹ ਸੱਯਦ ਸੀ ਅਤੇ ਨਾਲ ਹੀ ਇਕ ਆਦਰਸ਼ ਪਾਤਰ। ਇਸੇ ਕਰਕੇ ਉਸ ਦੇ ਪ੍ਰਤੀ ਲੋਕਾ ਦਾ ਸਤਿਕਾਰ ਪੂਜਾ ਹੀ ਹੱਦ ਨੂੰ ਛੋਹਦਾ ਸੀ। ਉਂਜ ਆਪ ਸ਼ਾਹ ਪੂਜਨ ਦੇ ਖ਼ਿਲਾਫ਼ ਸੀ, ਜਿਵੇਂ ਕਿ ਇਸ ਸਿਅਰ ਤੋਂ ਸਪਸ਼ਟ ਹੈ—

ਹੇ ਜੋਗੀ !
ਜੋਗ ਨਾਲ ਜੁੜਿਆ ਰਹਿ
ਅਤੇ ਆਤਮ-ਪੂਜਨ ਤੋਂ ਪਰਹੇਜ ਕਰ ।
ਹੇ ਤੇਜੱਸਵੀ !
ਮਾਨਵ ਵਲੋਂ ਪ੍ਰਾਪਤ ਹੋਈ ਤਾਬੇਦਾਰੀ
ਇਕ ਘਾਤਕ ਬੀਮਾਰੀ ਹੈ ।

ਪਰ ਲੋਕ ਉਸ ਵਲ ਇੰਜ ਬੇਮੁਹਾਰੇ ਖਿੱਚੇ ਆਉਂਦੇ ਸਨ ਜਿਵੇਂ ਚੁੰਬਕ ਲੋਹ ਨੂੰ ਖਿੱਚਦਾ ਹੈ । ਪੀਰਾਂ ਅਤੇ ਮੀਰਾਂ ਨੂੰ ਇਹ ਗਲ ਭੌਂਦੀ ਨਹੀਂ ਸੀ । ਉਸ ਦੇ ਵਿਰੋਧੀਆ ਬਾਰੇ ਡਾ: ਗੁਰਬਖ਼ਸ਼ਾਨੀ ਲਿਖਦਾ ਹੈ—'ਉਹਨਾਂ ਵਿਚ ਪੀਰ ਮਖਦੂਮ ਨੂਹ. ਦੀ ਸੰਤਾਨ ਵੀ ਸਾਮਿਲ ਸੀ । ਉਸ ਵੇਲੇ ਗੱਦੀ ਜਾ ਮਸਨਦ ਉੱਤੇ ਪੀਰ ਪੰਜ ਪਾਕ ਤਨ ਬਿਰਾਜਮਾਨ ਸੀ । ਫੇਰ ਸ਼ਾਹ ਦੇ ਆਪਣੇ ਰਿਸ਼ਤੇਦਾਰ ਮਤਿਆਰੀ ਦੇ ਅਜਨਾਨੀ ਸਯੱਦ ਵੀ ਸਨ । ਉਹ ਇਸ ਵਿਚਾਰ ਨੂੰ ਪਸੰਦ ਨਹੀਂ ਸੀ ਕਰ ਸਕਦੇ ਕਿ ਇਹ ਸਖ਼ਸ ਪੀਰ ਬਣ ਜਾਏ ਅਤੇ ਉਸ ਦੇ ਏਨੇ ਪੈਰੋਕਾਰ ਹੋਣ । ਨਾਲੇ ਵਕਤ ਦਾ ਹਾਕਮ ਨੂਰ ਮੁਹੰਮਦ ਕਲਹੋਰੋ (1718-55) ਵੀ ਸੀ ਜੋ ਕਲਹੋਰਿਆ ਦਾ ਨੇਤਾ ਸੀ । ਉਹਨੀਂ ਦਿਨੀਂ ਕਲਹੋਰੇ ਆਪਣੀ ਸੱਤਾ ਦੇ ਸਿਖਰ ਉੱਤੇ ਸਨ ਅਤੇ ਦੁਨਿਆਵੀ ਤੇ ਰੂਹਾਨੀ ਦੋਹਾ ਤਰ੍ਹਾ ਦੀ ਰਹਿਨੁਮਾਈ ਉਹੀ ਕਰਦੇ ਸਨ ।' ਹੁਣ ਇਹ ਕਿੰਤੂ ਕੀਤਾ ਜਾਂਦਾ ਹੈ ਕਿ ਡਾ: ਗੁਰਬਖ਼ਸਾਨੀ ਦਾ ਪੀਰ ਪੰਜ ਪਾਕ ਤਨ ਵਲ ਇਹ ਇਸਾਰਾ ਠੀਕ ਨਹੀਂ ।

ਇਹ ਸਾਰੀ ਈਰਖਾ ਅਤੇ ਦੁਸ਼ਮਣੀ ਸਾਹ ਦੇ ਬਹੁਤ ਸਾਰੇ ਪੈਰੋਕਾਰਾਂ ਕਰਕੇ ਹੋਈ । ਸ਼ਾਹ ਨੂੰ ਆਪ ਨੂੰ ਵੀ ਇਹ ਗਲ ਪਸੰਦ ਨਹੀਂ ਸੀ, ਪਰ ਉਹ ਜਿਨ੍ਹਾਂ ਦੀ ਨਜ਼ਰ ਧੁੰਦਲੀ ਸੀ, ਚੀਜਾ ਨੂੰ ਸਪਸਟ ਰੂਪ ਵਿਚ ਦੇਖ ਨਹੀਂ ਸਕਦੇ ਸਨ । ਉਹਦੇ ਸਾਰੇ ਵਿਰੋਧੀ ਇਕ ਦੂਸਰੇ ਤੋਂ ਵਧ ਚੜ੍ਹ ਕੇ ਉਸ ਨੂੰ ਤੰਗ ਅਤੇ ਦੁਖੀ ਕਰਨ ਲਈ ਤੱਤਪਰ ਸਨ । ਹਾਕਮ ਮੀਆਂ ਨੂਰ ਮੁਹੰਮਦ ਕਲਹੋਰੇ ਨੇ ਉਸ ਨੂੰ ਖਤਮ ਕਰਨ ਲਈ ਆਪਣਾ ਪੂਰਾ ਵਾਹ ਲਾਇਆ । ਉਂਜ ਰੱਬ ਦੀ ਮਿਹਰ ਸਦਕਾ ਇਹਨਾ ਵਿਚੋਂ ਕੋਈ ਵੀ ਉਸਨੂੰ ਨੁਕਸਾਨ ਨਾ ਪਹੁੰਚਾ ਸਕਿਆ—

ਰੱਬ ਦੇ ਸੱਚੇ ਸੇਵਕਾਂ ਨੂੰ
ਕੋਈ ਵੀ ਤੂਫ਼ਾਨੀ ਲਹਿਰ
ਨੁਕਸਾਨ ਨਹੀਂ ਪਹੁੰਚਾ ਸਕਦੀ ।

ਸਾਹ ਕਰੀਮ ਦਾ ਮਕਬਰਾ ਬਨਾਉਣ ਦੇ ਮਨੋਰਥ ਨਾਲ, ਸਾਹ ਮੁਲਤਾਨ ਦੇ ਸਫ਼ਰ ਉੱਤੇ ਚਲ ਪਿਆ ਜੋ ਉਹਨੀਂ ਦਿਨੀਂ ਫੁਲਦਾਰ ਟਾਇਲਾ ਲਈ ਮਸਹੂਰ ਸੀ । ਵਾਪਸੀ ਉਤੇ ਜਦੋਂ ਉਹ ਖੁਦਾਬਾਦ ਪਹੁੰਚਿਆ ਤਾਂ ਉਸ ਨੂੰ ਸਨਮਾਨ ਦੇਣ ਵਜੋਂ ਲੋਕਾਂ ਦੀ ਭੀੜ ਇੱਕਠੀ ਹੋ ਗਈ । ਮੀਆ ਨੂਰ ਮੁਹੰਮਦ ਕਲਹੋਰੇ ਨੇ ਉਸ ਨੂੰ ਕਿਸੇ ਖ਼ਾਸ ਕਿਸਮ ਦੀ ਕੀਮਤੀ ਮਿਠਾਈ ਦਾ ਡੱਬਾ ਭੇਜਿਆ । ਉਸ ਨੂੰ ਫੜਕੇ ਸਾਹ ਨੇ ਦਰਿਆ ਵਿਚ ਸੁੱਟ ਦਿੱਤਾ ਅਤੇ ਕਿਹਾ—'ਕਿਉਂ ਨਾ ਸਾਰੀ ਸ੍ਰਿਸ਼ਟੀ ਹੀ ਇਸ ਦੁਰਲਭ ਅਤੇ ਪੌਸ਼ਟਿਕ ਆਹਾਰ ਦਾ ਲਾਭ ਉਠਾਏ ।' ਉਸ ਮਿਠਾਈ ਵਿਚ ਘਾਤਕ ਜ਼ਹਿਰ

ਮਿਲਿਆ ਹੋਇਆ ਸੀ । ਇਕ ਹੋਰ ਮੌਕੇ 'ਤੇ ਹਾਕਮ ਨੇ ਉਸ ਨੂੰ ਆਪਣੇ ਮਹੱਲ ਵਿਚ ਬੁਲਾਇਆ ਅਤੇ ਵਿਛੜਨ ਲੱਗਿਆ ਦੁਰਲੱਭ ਨਸਲ ਦੀ ਇਕ ਮੂੰਹ-ਜ਼ੋਰ ਘੋੜੀ ਉਸ ਨੂੰ ਭੇਂਟ ਕੀਤੀ । ਲਗਾਮ ਨੂੰ ਪਰੇ ਸੁੱਟ ਕੇ ਸਾਹ ਨੇ ਪਸ਼ੂ ਨੂੰ ਅੱਡੀ ਲਗਾਈ ਅਤੇ ਪੂਰੀ ਰਫ਼ਤਾਰ ਨਾਲ ਦੌੜਾ ਦਿੱਤਾ । ਪਲ ਵਿਚ ਹੀ ਉਹ ਲੋਕਾਂ ਦੀਆ ਅੱਖਾਂ ਤੋਂ ਉਹਲੇ ਹੋ ਗਿਆ । ਕੁਝ ਸਮੇਂ ਪਿਛੋਂ ਉਹ ਰਾਜ਼ੀ ਖੁਸ਼ੀ ਉਸੇ ਥਾ ਤੇ ਵਾਪਸ ਆ ਗਿਆ । ਮੀਆਂ ਨੂਰ ਮੁਹੰਮਦ ਨੇ ਆਪਣੇ ਇਸ ਧਰੋਹੀ ਕੰਮ ਦੀ ਪੂਰੇ ਦਿਲ ਨਾਲ ਖ਼ਿਮਾ ਮੰਗੀ, ਆਦਰ ਨਾਲ ਤੁਰੰਤ ਉਸ ਦੇ ਅੱਗੇ ਝੁਕ ਗਿਆ ਅਤੇ ਉਸ ਦਾ ਮੁਰੀਦ ਬਣ ਗਿਆ । ਕਿਹਾ ਜਾਂਦਾ ਹੈ ਕਿ ਨੂਰ ਮੁਹੰਮਦ ਦਾ ਨਾਮੀ ਪੁੱਤਰ ਗ਼ੁਲਾਮ ਸਾਹ ਕਲਹੋਰੋ, ਸਾਹ ਦੇ ਅਸ਼ੀਰਵਾਦ ਸਦਕਾ ਪੈਦਾ ਹੋਇਆ । ਇੰਜ ਉਸ ਨੇ ਆਪਣੇ ਸਾਬਕਾ ਦੁਸ਼ਮਣ ਮੀਆਂ ਨੂਰ ਮੁਹੰਮਦ ਨੂੰ ਨਾਮੀ ਪੁਤਰ ਦੀ ਦਾਤ ਨਾਲ ਨਿਵਾਜਿਆ ।

ਸਾਹ ਲਈ ਹੁਣ ਕੋਟੜੀ ਵਿਚ ਰਹਿਣਾ ਮੁਸ਼ਕਿਲ ਸੀ ਕਿਉਂਕਿ ਉਸ ਨੂੰ ਸ਼ਾਤ ਇਕੱਲਤਾ ਨਾਲ ਗਹਿਰਾ ਮੋਹ ਸੀ । ਆਪਣੇ ਭਰਮਣ ਦੌਰਾਨ ਉਸ ਦੀ ਨਜ਼ਰ ਨਵੀਨ ਹਾਲਾ ਤੋਂ ਚਾਰ ਮੀਲ ਦੀ ਵਿੱਥ ਉਤੇ ਕਿਰਾਰ ਝੀਲ ਦੇ ਨੇੜੇ ਰੇਤ ਦੇ ਇਕ ਟਿੱਬੇ ਉਤੇ ਪਈ ਜੋ ਕੰਡਿਆਲੀਆ ਝਾੜੀਆਂ ਨਾਲ ਭਰਿਆ ਹੋਇਆ ਸੀ । ਉਸ ਦੀ ਦ੍ਰਿਸਟੀ ਅਨੁਸਾਰ ਚਿੰਤਨ ਅਤੇ ਧਿਆਨ ਲਈ ਇਹ ਆਦਰਸ਼ ਥਾ ਸੀ । ਉਸ ਨੇ ਅਤੇ ਉਸ ਦੇ ਚੇਲਿਆਂ ਨੇ ਕਰੜੀ ਮਿਹਨਤ ਨਾਲ ਉਸ ਥਾ ਨੂੰ ਭਿੱਟ ਵਿਚ ਬਦਲਿਆ । ਇਸ ਅਮਰ ਸਥਾਨ ਉਤੇ ਕਵੀ ਨੇ ਜੀਵਨ ਬਿਤਾਇਆ, ਰੱਬ ਨਾਲ ਲਿਵ ਲਗਾਈ ਅਤੇ ਹੁਣ ਉਹ ਏਥੇ ਹੀ ਦਫ਼ਨ ਹੈ । ਉਹਨੇ ਆਪਣੇ ਕੁਝ ਪੈਰੋਕਾਰਾਂ ਨਾਲ ਰਲ ਕੇ ਉਸ ਰੇਤਲੇ ਟਿੱਬੇ ਨੂੰ ਸਿੰਧ ਦੀ ਮਸਹੂਰ ਮਿੱਟੀ ਨਾਲ ਲਿਪਿਆ ਪੋਚਿਆ ਅਤੇ ਉਥੇ ਆਪਣੇ ਲਈ ਕੁਟੀਆ ਬਣਾਈ । ਉਸ ਨੇ ਉਥੇ ਇਕ ਛੋਟੀ ਜਿਹੀ ਹਵੇਲੀ ਵੀ ਬਣਵਾਈ ਜਿਸ ਵਿਚ ਉਸ ਦੇ ਮਾਤਾ ਪਿਤਾ ਰਹਿਣ ਲੱਗੇ ਅਤੇ ਇਸ ਦੇ ਕੁਝ ਹਿੱਸੇ ਫ਼ਕੀਰਾਂ ਲਈ ਰਾਖਵੇਂ ਸਨ । ਇਕ ਛੋਟੀ ਜਿਹੀ ਮਸੀਤ ਵੀ ਏਥੇ ਬਣਾਈ ਗਈ । ਬਰਸਾਤਾਂ ਵਿਚ ਭਿੱਟ ਅਤੇ ਇਸ ਦਾ ਆਲਾ ਦਵਾਲਾ ਰੰਗਾਂ ਅਤੇ ਸੁਗੰਧਾਂ ਦੇ ਸੋਹਣੇ ਵਸਤਰ ਪਹਿਣ ਲੈਂਦਾ । 'ਸੁਰ ਸਾਰੰਗ' ਵਿਚ ਕਵੀ ਨੇ ਇਸ ਬਾਰੇ ਬੜੇ ਉਤਸਾਹ-ਜਨਕ ਸੰਕੇਤ ਕੀਤੇ ਹਨ—

ਬੜੇ ਹੀ ਸੂਖਮ ਭਾਵਾਂ ਨਾਲ  
ਭਿੱਟ ਉਤੇ ਫੁੱਲਾਂ ਦੀ ਵਰਖਾ ਹੋਈ ਹੈ ।  
ਬਿਜਲੀ ਦੇ ਨੇਜੇ  
ਬਨਫ਼ਸੇ ਦੇ ਫੁੱਲਾ ਵਾਂਗ ਚਮਕ ਰਹੇ ਹਨ  
ਚਰਾਗਾਹਾਂ ਹੁਣ ਸੁਗੰਧਿਤ ਹਨ  
ਅਤੇ ਖ਼ੂਬ ਹਰੀਆਂ ਭਰੀਆਂ ਹਨ ।  
ਵਰਖਾ ਨੇ "ਕਿਰਾਰ" ਝੀਲ ਨੂੰ ਨਕੋ ਨੱਕ ਭਰ ਦਿੱਤਾ ਹੈ  
ਅਤੇ ਮੈਦਾਨਾਂ ਨੂੰ ਫੁੱਲਾਂ ਨਾਲ ਸਜਾ ਦਿੱਤਾ ਹੈ ।

ਕਹਿੰਦੇ ਹਨ ਕਿ ਕਵੀ ਦੇ ਪੜਦਾਦਾ ਬੁਲਰੀ ਦੇ ਸਾਹ ਅਬਦੁਲ ਕਰੀਮ ਇਕ

ਵਾਰ ਇਧਰੋਂ ਲੰਘੇ ਅਤੇ ਉਹਨਾ ਨੇ ਏਥੇ (ਭਿੱਟ ਵਿਚ) ਨਮਾਜ ਪੜ੍ਹੀ । ਉਹਨਾ ਨੇ ਇਹ ਭਵਿੱਖਵਾਣੀ ਕੀਤੀ : 'ਸਾਡੀ ਔਲਾਦ ਵਿਚੋਂ ਕੋਈ ਜਣਾ, ਜੋ ਪ੍ਰਸਿੱਧ ਸੰਤ ਹੋਏਗਾ, ਏਥੇ ਨਿਵਾਸ ਕਰੇਗਾ ।' ਗੁਰਬਖਸ਼ਾਨੀ ਅਨੁਸਾਰ ਸ਼ਾਹ ਕਰੀਮ ਉਸ ਸਮੇਂ ਆਪਣੇ ਪਿਆਰੇ ਮਿਤਰ ਮਖਦੂਮ ਨੂਰ ਨੂੰ ਮਿਲਣ ਲਈ ਹਾਲਾ ਜਾ ਰਹੇ ਸਨ ।

ਜਦੋਂ ਸ਼ਾਹ ਕਾਲੀ ਭੀਤ ਨੂੰ ਸਜਾਣ ਵਿਚ ਰੁਝਾ ਹੋਇਆ ਸੀ ਉਸ ਨੂੰ ਆਪਣੇ ਪਿਤਾ ਦੀ ਗੰਭੀਰ ਬੀਮਾਰੀ ਦੀ ਸੂਚਨਾ ਮਿਲੀ । ਉਸ ਦੇ ਪਿਤਾ ਸ਼ਾਹ ਹਬੀਬ ਨੇ ਆਪਣੇ ਨਿੱਜੀ ਏਲਚੀ ਦੇ ਹੱਥ ਇਹ ਸੁਨੇਹਾ ਭੇਜਿਆ :

ਉਹ ਕਿਹੜਾ ਲਗਾਓ ਹੈ
ਜਿਸ ਨੇ ਤੈਨੂੰ ਮੇਰੇ ਤੋਂ ਬੇਮੁਖ ਕਰ ਛੱਡਿਆ ਹੈ ?
ਮੇਰੇ ਅਜੀਜ !
ਮੇਰੇ ਜਿਉਂਦੇ ਜੀ ਉਹ ਕੁਝ ਕਰ
ਜੋ ਤੂੰ ਮੇਰੇ ਮਰਨ ਤੋਂ ਬਾਅਦ ਕਰੇਂਗਾ ।

ਸ਼ਾਹ ਦੇ ਦਿਲ ਉਤੇ ਇਸ ਗਲ ਦਾ ਬਹੁਤ ਅਸਰ ਹੋਇਆ ਅਤੇ ਉਸ ਨੇ ਏਲਚੀ ਦੇ ਹੱਥ ਇਹ ਪੈਗ਼ਾਮ ਭੇਜਿਆ :

ਰੰਜ ਨਾ ਕਰੋ
ਮੈਂ ਬਹੁਤ ਦੂਰ ਨਹੀਂ ਹਾ
ਸਰੀਰਕ ਤੌਰ 'ਤੇ ਦੂਰ ਹੁੰਦਾ ਹੋਇਆ ਵੀ
ਮੈਂ ਤੁਹਾਡੀ ਨੇਕ ਜਾਤ ਦਾ ਹਿੱਸਾ ਹਾ ।

ਇਸ ਪੈਗ਼ਾਮ ਨੇ ਸ਼ਾਹ ਹਬੀਬ ਨੂੰ ਬਹੁਤ ਧਾਰਸ ਦਿੱਤੀ ਅਤੇ ਥੋੜੀ ਦੇਰ ਪਿਛੋਂ ਉਹਨਾ ਨੇ ਸਵਾਸ ਤਿਆਗ ਦਿੱਤੇ । ਬਦਕਿਸਮਤੀ ਨਾਲ ਸ਼ਾਹ ਉਹਨਾਂ ਨੂੰ ਅਲਵਿਦਾ ਕਹਿਣ ਲਈ ਬਹੁਤ ਦੇਰ ਨਾਲ ਪਹੁੰਚਿਆ ।

ਸ਼ਾਹ ਨੂੰ ਆਪਣੇ ਪਿਤਾ ਦੀ ਮੌਤ ਦਾ ਬਹੁਤ ਦੁਖ ਹੋਇਆ ਅਤੇ ਉਹ ਕਈ ਦਿਨ ਸੋਗ ਵਿਚ ਰਹਿਆ । ਸ਼ਾਹ ਹਬੀਬ ਦੀ 1155 ਹਿਜਰੀ (1742) ਵਿਚ ਮੌਤ ਹੋ ਗਈ । ਇਹ ਮਿਤੀ ਮੁਹੰਮਦ ਸਾਦਿਕ ਨਕਸ਼ਬੰਦੀ ਦੇ ਫ਼ਾਰਸੀ ਸੰਮਤ—ਵਾਕ ਤੋਂ ਪ੍ਰਾਪਤ ਹੈ :

ਮੌਤ ਇਕ ਪੁਲ ਹੈ
ਜਿਸ ਨੂੰ ਪਾਰ ਕਰਕੇ
ਦੋਸਤ ਦੋਸਤ ਨੂੰ ਮਿਲਦਾ ਹੈ ।

ਸ਼ਾਹ ਆਪਣੇ ਪਿਤਾ ਦੀ ਮੌਤ ਤੋਂ ਪਿੱਛੋਂ ਕੇਵਲ ਦਸ ਸਾਲ ਜੀਵਤ ਰਿਹਾ । ਸ਼ਾਹ ਹਬੀਬ ਦੇ ਇਸ ਦੁਨੀਆਂ ਤੋਂ ਚਲਾਣਾ ਕਰ ਜਾਣ ਤੋਂ ਬਾਅਦ, ਸਾਰਾ ਟੱਬਰ ਕੋਟੜੀ ਤੋਂ ਭੀਤ ਆ ਗਿਆ । ਰੱਬ ਦਾ ਬੰਦਾ ਹੋਣ ਦੇ ਨਾਤੇ ਸ਼ਾਹ ਦੀ ਪ੍ਰਸਿੱਧੀ ਹੁਣ ਦੂਰ ਦੂਰ ਤਕ ਫੈਲਣ ਲੱਗੀ । ਲੋਕ ਹੁਣ ਆਪਣੇ ਮਹਿਬੂਬ ਪੀਰ ਨੂੰ ਸ਼ਰਧਾ ਦੇ ਫੁਲ ਭੇਂਟ ਕਰਨ ਲਈ ਭੀਤ ਦੀ ਵਧੇਰੇ ਯਾਤਰਾ ਕਰਨ ਲੱਗ ਪਏ—

ਉਸ (ਸਾਮੀ) ਨੇ
ਆਪਣੀ ਸੁਗੰਧ ਨਾਲ
ਸਾਰੇ ਮੰਡਲ ਨੂੰ ਮਹਿਕਾ ਦਿੱਤਾ।

ਅਦਭੁਤ ਕਿਸਮ ਦਾ ਸੰਗੀਤ 'ਸਮਆ', ਜਿਸ ਨੂੰ ਅਟਲ ਅਤੇ ਚੰਚਲ ਵਰਗੇ ਪ੍ਰਸਿੱਧ ਸੰਗੀਤਕਾਰ ਅਲਾਪਦੇ ਸਨ, ਸਾਹ ਦਾ ਰੂਹਾਨੀ ਮਨੋਰੰਜਨ ਸੀ। ਸੰਗੀਤ ਉਸ ਦੀ ਜਿੰਦ ਜਾਨ ਸੀ। ਉਹ ਆਪ ਵੀ ਸੰਗੀਤ ਪ੍ਰਤੀ ਦੁਰਲਭ ਪ੍ਰਤਿਭਾ ਦਾ ਮਾਲਿਕ ਸੀ ਅਤੇ ਇਸ ਦਾ ਉਸ ਨੂੰ ਗੂੜ੍ਹਾ ਗਿਆਨ ਸੀ। ਕਦੀ ਕਦੀ ਉਹ ਆਪਣੀ ਕਵਿਤਾ ਆਪ ਅਲਾਪਣ ਲਗਦਾ। ਉਸ ਦੇ ਜੀਵਨ ਦੇ ਆਖ਼ਰੀ ਦਿਨਾ ਵਿਚ 'ਵਾਈ' ਜਾ 'ਕਾਫੀ' ਜੋ 'ਸੁਰ ਸੋਹਣੀ' ਦੀ ਪਹਿਲੀ ਦਾਸਤਾਨ ਤੋਂ ਪਿਛੋਂ ਆਉਂਦੀ ਹੈ, ਹਮੇਸ਼ਾ ਉਹਦੇ ਹੋਠਾਂ ਉਤੇ ਹੁੰਦੀ। ਦਿਲ ਨੂੰ ਟੁੰਬਣ ਵਾਲਾ ਗੀਤ ਇੰਜ ਸੁਰੂ ਹੁੰਦਾ ਹੈ—

ਆਪਣੇ ਮਹਿਬੂਬ ਤੋਂ ਬਿਨਾ
ਕਿਸ ਹਿਸਾਬ ਨਾਲ
ਜੀਵਿਤ ਰਹਾਂਗਾ ਮੈਂ।

ਆਪਣੇ ਜੀਵਨ ਦੇ ਅੰਤ ਦੇ ਨੇੜੇ, ਕਵੀ ਦਾ ਦਿਲ ਕਰਬਲਾ ਦੀ ਯਾਤਰਾ ਲਈ ਲੋਚਦਾ ਸੀ। ਉਸ ਨੇ ਵਾਗ ਵਿਲਾਸਰ ਤੋਂ ਅਗੇ ਅਜੇ ਥੋੜਾ ਰਸਤਾ ਹੀ ਤੈਅ ਕੀਤਾ ਸੀ ਕਿ ਉਹਨੂੰ ਇਕ ਨੇਕ ਬੰਦਾ ਮਿਲਿਆ, ਜਿਸ ਨੇ ਇੰਜ ਬੇਨਤੀ ਕੀਤੀ—

'ਹੇ ਆਦਰਨੀਯ ! ਤੁਸੀਂ ਹਮੇਸ਼ਾ ਲੋਕਾ ਨੂੰ ਇਹੀ ਦਸਦੇ ਰਹੇ ਹੋ ਕਿ ਤੁਸੀਂ ਭਿੱਟ ਵਿਚ ਹੀ ਦਫਨਾਏ ਜਾਓਗੇ। ਇਸ ਲਈ ਹੈਰਾਨੀ ਦੀ ਗੱਲ ਹੈ ਕਿ ਤੁਸੀਂ ਧਰਤੀ ਉਤੇ ਆਪਣੀ ਯਾਤਰਾ ਦੇ ਅੰਤ ਦੇ ਨੇੜੇ ਪਹੁੰਚ ਕੇ ਏਨੀ ਲੰਮੀ ਯਾਤਰਾ ਲਈ ਚਲ ਪਏ ਹੋ।'

ਇਹਨਾ ਸਬਦਾ ਤੋਂ ਡੂੰਘੀ ਤਰ੍ਹਾ ਪ੍ਰਭਾਵਿਤ ਹੁੰਦੇ ਹੋਏ, ਸਾਹ ਨੇ ਹੋਰ ਅੱਗੇ ਜਾਣ ਦਾ ਖਿਆਲ ਛੱਡ ਦਿੱਤਾ ਅਤੇ ਤੁਰੰਤ ਭਿੱਟ ਵਲ ਨੂੰ ਕਦਮ ਮੋੜ ਲਏ। ਉਥੇ ਪਹੁੰਚ ਕੇ ਉਸ ਨੇ ਕਾਲੇ ਕਪੜੇ ਪਾਏ ਅਤੇ ਇਮਾਮਾਂ ਦੇ ਮਾਤਮ ਵਜੋਂ 'ਸੁਰ ਕੇਦਾਰੋ' ਗਾਇਆ। ਵੀਹਾ ਦਿਨਾਂ ਲਈ ਉਹ ਇਕਾਂਤ ਵਿਚ ਚਲਾ ਗਿਆ ਅਤੇ ਇਸ ਸਮੇਂ ਵਿਚ ਉਸ ਨੇ ਅੰਨ ਦੀਆਂ ਕੇਵਲ ਕੁਝ ਗਰਾਹੀਆਂ ਹੀ ਖਾਧੀਆਂ। ਉਹ ਜਦੋਂ ਭੋਰੇ ਵਿਚੋਂ ਬਾਹਰ ਆਇਆ ਤਾਂ ਇਸਨਾਨ ਕਰਕੇ ਉਸ ਨੇ ਆਪਣੇ ਉਪਰ ਇਕ ਚੱਦਰ ਲਪੇਟ ਲਈ ਅਤੇ ਰੱਬ ਦੇ ਧਿਆਨ ਵਿਚ ਸਮਾਧੀ ਲਗਾ ਲਈ। ਇਸ ਤੋਂ ਪਹਿਲਾਂ ਉਸ ਨੇ ਗੀਤ ਅਤੇ ਸੰਗੀਤ ਲਈ ਸੰਕੇਤ ਕੀਤਾ। ਲਗਾਤਾਰ ਤਿੰਨ ਦਿਨ ਉਸ ਦੇ ਫ਼ਕੀਰ ਰਾਗ ਰੰਗ ਵਿਚ ਰੁਝੇ ਰਹੇ। ਜਦੋਂ ਉਹ ਰੁਕੇ ਤਾ ਉਹਨਾਂ ਨੇ ਵੇਖਿਆ ਕਿ ਕਿਸੇ ਨੂੰ ਪਤਾ ਲਗਣ ਤੋਂ ਬਿਨਾ, ਸ਼ਾਹ ਦੀ ਆਤਮਾ ਸੱਚ ਖੰਡ ਵਲ ਨੂੰ ਉਡਾਰੀ ਮਾਰ ਚੁਕੀ ਸੀ। ਇਸ ਧਰਤੀ ਨੂੰ ਉਸ ਨੇ 1165 ਹਿਜਰੀ (1752 ਈ.) ਵਿਚ ਸਫ਼ਾਰ ਦੀ 14 ਮਿਤੀ ਨੂੰ ਤਿਆਗਿਆ। ਉਸ ਦੇ ਜੀਵਨ ਦਾ ਸਫਰ 63 ਸਾਲ ਦੀ ਉਮਰ ਵਿਚ ਮੁਕ ਗਿਆ। ਇਸੇ ਉਮਰ ਵਿਚ ਹਜਰਤ ਮੁਹੰਮਦ ਅਤੇ ਹਜ਼ਰਤ ਅਲੀ ਸਦੀਵੀ ਪ੍ਰਕਾਸ਼-ਖੰਡ ਵਲ ਨੂੰ ਚਲੇ ਗਏ ਸਨ। ਉਸ ਦੇ ਭਤੀਜੇ ਦਾ ਪੁਤਰ ਸਯੱਦ ਜਮਾਲ ਸ਼ਾਹ, ਜਿਸ ਨੇ 'ਵਾਂਗ ਵਿਲਾਸਰ'

(ਕੱਛ) ਵਿਚ ਸਾਹ ਦੇ ਥੋੜ੍ਹੇ ਚਿਰ ਦੇ ਡੇਰੇ ਦੌਰਾਨ ਉਸ ਨਾਲ ਬੜਾ ਸਨੇਹ ਅਤੇ ਸਤਿਕਾਰ ਭਰਿਆ ਵਰਤਾਉ ਕੀਤਾ ਸੀ, ਉਤਰਾਧਿਕਾਰੀ ਬਣਿਆ।

ਉਸ ਦੀ ਵਸੀਅਤ ਅਨੁਸਾਰ ਸਾਹ ਦਾ ਸਵ ਭਿਟ ਵਿਚ ਮਹਿਮੂਦ ਸਾਹ ਦੇ ਪੈਰਾ ਵਲ ਦਫ਼ਨਾਇਆ ਗਿਆ। ਉਸ ਦੀ ਕਬਰ ਉਤੇ ਮੀਆਂ ਗ਼ੁਲਾਮ ਸਾਹ ਕਲਹੋਰੋ ਨੇ ਆਲੀਸਾਨ ਮਕਬਰਾ ਬਣਵਾਇਆ। ਉਸ ਜਮਾਨੇ ਦੇ ਪ੍ਰਸਿੱਧ ਕਲਾਕਾਰ ਇਦਨ ਨੇ ਇਸ ਨਫ਼ੀਸ ਕੰਮ ਨੂੰ 1167 ਹਿਜਰੀ (1754 ਈ.) ਵਿਚ ਨੇਪਰੇ ਚਾੜ੍ਹਿਆ। ਮੀਰਾ ਦੀ ਪ੍ਰਧਾਨਤਾ ਦੇ ਦਿਨਾ ਵਿਚ ਵਲੀ ਦੇ ਮਕਬਰੇ ਅਤੇ ਮਸੀਤ ਦੀ ਮੁਰੰਮਤ ਦਾ ਕੰਮ ਮੀਰ ਨਾਸਿਰ ਖਾ ਨੇ ਵੱਡੇ ਪੈਮਾਨੇ ਉਤੇ ਕਰਵਾਇਆ। ਉਸ ਦੇ ਸਗੋਤੀ ਮੀਰ ਮੁਹੰਮਦ ਖਾਂ ਨੇ ਇਸ ਮਕਬਰੇ ਨੂੰ ਚਾਦੀ ਦਾ ਸੁੰਦਰ ਦਰਵਾਜ਼ਾ ਲਗਵਾਇਆ ਜੋ ਏਨਾ ਨਿਗੱਰ ਅਤੇ ਸ਼ਾਨਦਾਰ ਸੀ ਕਿ ਅੱਜ ਵੀ ਜਿਉਂ ਦਾ ਤਿਉਂ ਕਾਇਮ ਹੈ। ਇਸ ਦੀਆਂ ਕੰਧਾ ਉਤੇ ਸਾਹ ਦੀ ਮ੍ਰਿਤੂ ਦੀ ਮਿਤੀ ਸੰਬੰਧੀ ਫ਼ਾਰਸੀ ਦੇ ਕਈ ਵਧੀਆ ਸਿਅਰ ਅੰਕਿਤ ਹਨ। ਮੁਹੰਮਦ ਪਨਾਹ ਦੇ ਰਚੇ ਹੋਏ ਦੋ ਸਿਅਰ ਤਾ ਬਹੁਤ ਹੀ ਉੱਤਮ ਹਨ। ਸਾਹ ਦਾ ਮਕਬਰਾ ਹੁਣ ਵੱਡਿਆ ਛੋਟਿਆ ਲਈ ਯਾਤਰਾ ਅਸਥਾਨ ਬਣ ਚੁਕਾ ਹੈ। ਜਿਹੜੇ ਉਥੇ ਜਾਂਦੇ ਹਨ ਉਹਨਾਂ ਨੂੰ ਆਤਮਿਕ ਸਾਂਤੀ ਅਤੇ ਸੁਖ ਪ੍ਰਾਪਤ ਹੁੰਦਾ ਹੈ—

ਉਹ ਜਿਹੜੇ ਰਾਤ ਭਰ ਜਾਗਦੇ ਹਨ
ਪ੍ਰਭੂ ਦਾ ਨਾਮ ਜਪਣ ਲਈ
ਉਹਨਾ ਦੀ ਮਿੱਟੀ, ਅਬਦੁਲ ਲਤੀਫ ਕਹਿੰਦਾ ਹੈ,
ਹਮੇਸਾ ਲਈ ਵਡਮੁਲੀ ਅਤੇ ਸਦਭਾਗੀ ਬਣ ਜਾਂਦੀ ਹੈ।
ਲੱਖਾ ਬੰਦੇ ਉਹਨਾ ਅਗੇ
ਸਜਦਾ ਕਰਨ ਆਉਂਦੇ ਹਨ।

ਫਕੀਰ ਹਰ ਸੁਕਰਵਾਰ ਦੀ ਰਾਤ ਨੂੰ ਸ਼ਾਹ ਦੀ ਕਵਿਤਾ ਵਿਚੋਂ ਚੋਣਵੇਂ ਸ਼ਿਅਰ ਗਾਉਂਦੇ ਹਨ। ਇਹ ਗਾਇਣ ਸਾਜਾਂ ਦੀ ਸੰਗਤ ਨਾਲ ਰਾਤੀਂ 10 ਵਜੇ ਸੁਰੂ ਹੋ ਜਾਦਾ ਹੈ ਅਤੇ ਸਵੇਰੇ ਸੂਰਜ ਨਿਕਲਣ ਤਕ ਚਲਦਾ ਰਹਿੰਦਾ ਹੈ।

ਸ਼ਾਹ ਨੇ ਆਪਣੀ ਕਵਿਤਾ ਦੀ ਰਚਨਾ ਹਮੇਸ਼ਾ ਸਮਾਧੀ ਦੀ ਹਾਲਤ ਵਿਚ ਕੀਤੀ। ਉਸ ਦੇ ਮੁਰੀਦ ਇਸ ਕਵਿਤਾ ਨੂੰ ਤੁਰੰਤ ਲਿਖ ਲੈਂਦੇ ਸਨ। ਕੁਝ ਲੋਕ ਇਸ ਭੁਲੇਖੇ ਵਿਚ ਹਨ ਕਿ ਮਰਨ ਤੋਂ ਪਹਿਲਾਂ ਸਾਹ ਨੇ ਆਪਣੀ ਰਿਸਾਲੋ ਨੂੰ 'ਕਿਰਾਰ' ਝੀਲ ਦੇ ਹਵਾਲੇ ਕਰ ਦਿੱਤਾ ਸੀ, ਕਿਉਂਕਿ ਉਸਨੂੰ ਇਸ ਗਲ ਦਾ ਡਰ ਸੀ ਕਿ ਲੋਕ ਉਸ ਦੇ ਲਫਜਾ ਦਾ ਨਾ ਤਾਂ ਠੀਕ ਮਤਲਬ ਹੀ ਕਢਣਗੇ ਅਤੇ ਨਾ ਹੀ ਠੀਕ ਵਿਆਖਿਆ ਕਰ ਸਕਣਗੇ ਅਤੇ ਇੰਜ ਉਹ ਭਰਾਤੀ ਦਾ ਸਿਕਾਰ ਹੋ ਜਾਣਗੇ। ਇਹ ਵੀ ਮੰਨਿਆ ਜਾਦਾ ਹੈ ਕਿ ਇਸ ਗਲ 'ਤੇ ਉਸ ਦੇ ਮੁਰੀਦ ਬਹੁਤ ਹੀ ਰੰਜੀਦਾ ਹੋ ਗਏ ਅਤੇ ਹਮਦਰਦੀ ਵਜੋਂ ਸ਼ਾਹ ਨੇ ਮਾਈ ਨਿਆਮਤ ਨੂੰ ਕਿਹਾ ਕਿ ਉਹ ਇਸ ਪੁਸਤਕ ਨੂੰ ਦੁਬਾਰਾ ਲਿਖਵਾ ਦੇਵੇ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਸ ਇਸਤਰੀ ਨੇ ਸਾਹ ਦੀ ਬਹੁਤ ਸਾਰੀ ਕਵਿਤਾ ਜਬਾਨੀ ਯਾਦ ਕਰ ਰੱਖੀ ਸੀ ਅਤੇ ਇੰਜ ਜਿਹੜੀ ਨਵੀਂ ਰਿਸਾਲੋ ਤਿਆਰ ਹੋਈ ਉਸ ਦਾ ਨਾਂ 'ਗੰਜ' ਰਖਿਆ ਗਿਆ। ਇਹ ਤਾਮਰ

ਫ਼ਕੀਰ ਨੂੰ ਸੌਂਪ ਦਿੱਤੀ ਗਈ, ਜਿਸ ਦੇ ਜਾਨਸੀਨ ਅੱਜ ਤੀਕ ਇਸ ਦੀ ਹਿਫ਼ਾਜ਼ਤ ਕਰਦੇ ਹਨ ।

ਇਹ ਗਲ ਮੰਨਣ ਵਿਚ ਨਹੀਂ ਆਉਂਦੀ ਕਿ ਇਕ ਸੂਫ਼ੀ ਕਵੀ ਰੱਬੀ ਪ੍ਰੇਰਣਾ ਸਦਕਾ ਰਚੇ ਹੋਏ ਕਥਨਾ ਨੂੰ ਆਪਣੇ ਹੀ ਹੱਥ ਨਾਲ ਨਸ਼ਟ ਕਰ ਦੇਵੇ। ਡਾ: ਗੁਰਬਖ਼ਸਾਨੀ ਨੇ ਬਹੁਤ ਹੀ ਸੁੰਦਰ ਅਤੇ ਢੁਕਵੇਂ ਢੰਗ ਨਾਲ ਕਿਹਾ ਹੈ—'ਇਕ ਸੱਚਾ ਕਵੀ ਹਮੇਸ਼ਾ ਸੱਚ ਦੇ ਗੀਤ ਗਾਉਂਦਾ ਹੈ ਅਤੇ ਸਚਾਈ ਨਾ ਤਾ ਮਰ ਸਕਦੀ ਹੈ ਅਤੇ ਨਾ ਹੀ ਇਸ ਨੂੰ ਨਸ਼ਟ ਕੀਤਾ ਜਾ ਸਕਦਾ ਹੈ । ਸ਼ਾਹ ਨੇ ਆਪ ਵੀ ਆਪਣੇ ਕਥਨਾਂ ਨੂੰ 'ਪਵਿੱਤਰ ਕਥਨ' ਕਿਹਾ ਹੈ । ਜੋ ਕੁਝ ਪਵਿਤਰ ਹੈ ਕਦੀ ਖ਼ਤਮ ਨਹੀਂ ਹੋ ਸਕਦਾ। ਭਾਵੇਂ ਉਪਰੋਕਿਤ ਵਿਸ਼ਵਾਸ਼ ਠੀਕ ਹੈ ਜਾਂ ਨਹੀਂ ਪਰ ਉਸ ਦੀ ਕਵਿਤਾ ਵਿਚਲੀ ਸਚਾਈ ਸਾਡੇ ਅੰਗ ਸੰਗ ਹੈ ਅਤੇ ਕਦੀ ਵੀ ਮਰੇ ਗੀ ਨਹੀਂ ।

2

# ਕਵੀ ਅਤੇ ਉਸ ਦਾ ਜੀਵਨ-ਢੰਗ

ਸ਼ਾਹ ਦੀ ਕਿਤੇ ਵੀ ਕੋਈ ਅਸਲੀ ਤਸਵੀਰ ਨਹੀਂ ਮਿਲਦੀ ਪਰ ਤਾ: ਗੁਰਬਖਸ਼ਾਨੀ ਵਲੋਂ ਪੇਸ ਕੀਤਾ ਗਿਆ ਸ਼ਬਦ-ਚਿਤਰ ਯਥਾਰਥ ਦੇ ਕਾਫੀ ਨੇੜੇ ਪ੍ਰਤੀਤ ਹੁੰਦਾ ਹੈ। ਉਹ **ਮੁਕੱਦਮਾ-ਏ-ਲਤੀਫ਼** (ਰਿਸਾਲੋ ਦੀ ਭੂਮਿਕਾ) ਵਿਚ ਲਿਖਦਾ ਹੈ—'ਕਹਿੰਦੇ ਹਨ ਕਿ ਸ਼ਾਹ ਬਹੁਤ ਲੰਮਾ ਨਹੀਂ ਸੀ, ਸਗੋਂ ਦਰਮਿਆਨੇ ਕੱਦ ਤੋਂ ਥੋੜ੍ਹਾ ਹੀ ਉਚਾ ਸੀ। ਉਸ ਦੇ ਮੋਢੇ ਚੌੜੇ ਸਨ ਅਤੇ ਉਹ ਨਾ ਮੋਟਾ ਸੀ ਅਤੇ ਨਾ ਹੀ ਪਤਲਾ। ਉਸ ਦੀ ਸਰੀਰਕ ਸ਼ਕਤੀ ਚੰਗੀ ਸੀ ਅਤੇ ਉਹ ਉਮਰ ਭਰ ਸਿਹਤਮੰਦ ਰਿਹਾ। ਜਵਾਨੀ ਵਿਚ ਉਸ ਦੇ ਵਾਲ ਕਾਲੇ ਸਨ ਅਤੇ ਦਾੜ੍ਹੀ ਗੋਲ ਤੇ ਸੁੰਦਰ। ਉਸ ਦੀ ਚਮੜੀ ਕਣਕਵੰਨੇ ਰੰਗ ਦੀ ਸੀ। ਉਸ ਦਾ ਮੱਥਾ ਚੌੜਾ ਅਤੇ ਕਾਲੀਆਂ ਅੱਖਾ ਦਿਲਕਸ ਸਨ ਜੋ ਅਕਸਰ ਟਾਰਚ ਵਾਂਗ ਚਮਕਦੀਆ ਸਨ। ਉਸ ਦੇ ਚਿਹਰੇ ਉਤੇ ਮੰਗਲਮਈ ਚਮਕ ਸੀ ਅਤੇ ਵਡੇਰੀ ਉਮਰ ਵਿਚ ਉਸ ਉਤੇ ਨੂਰ ਝਲਕਦਾ ਸੀ।

ਸ਼ਾਹ ਦੇ ਨੂਰਾਨੀ ਮੱਥੇ ਉਤੇ ਦਿਆਲਤਾ ਉਕਰੀ ਹੋਈ ਸੀ ਅਤੇ ਉਸ ਦੀਆ ਅੱਖਾ ਦੈਵੀ ਕੋਮਲਤਾ ਦੀ ਧੁੰਦ ਨਾਲ ਹਮੇਸ਼ਾ ਸਿਲ੍ਹੀਆਂ ਰਹਿੰਦੀਆ ਸਨ। ਉਸ ਦੀ ਕਵਿਤਾ ਉਸ ਦੇ ਚਰਿੱਤਰ ਦਾ ਦਰਪਣ ਹੈ। ਉਹ ਉਹਨਾਂ ਖੂਬੀਆ ਦਾ ਪ੍ਰਤੱਖ-ਰੂਪ ਸੀ ਜਿਨ੍ਹਾਂ ਦੀ ਉਸ ਨੇ ਆਪਣੀ ਕਵਿਤਾ ਵਿਚ ਪ੍ਰਸ਼ੰਸਾ ਕੀਤੀ ਹੈ। ਉਸ ਦੇ ਜੀਵਨ ਦਾ ਸਿਧਾਂਤ ਨਿਮਰਤਾ ਅਤੇ ਸਬਰ ਨੂੰ ਹਰ ਹਾਲਤ ਵਿਚ ਕਾਇਮ ਰਖਣਾ ਅਤੇ ਮਨ ਨੂੰ ਮੋਮ ਵਾਂਗ ਢਾਲਣਾ ਸੀ ਅਤੇ ਉਹ ਸਭ ਨਾਲ ਇੰਜ ਹੀ ਪੇਸ਼ ਆਉਂਦਾ ਸੀ। ਮਿੱਟੀ ਵਿਚ ਉਸ ਨੇ ਉਹ ਕੁਝ ਵੇਖਿਆ ਜੋ ਉਸ ਨੂੰ ਸਾਰੀ ਸ੍ਰਿਸਟੀ ਵਿਚ ਨਜ਼ਰ ਨਹੀਂ ਸੀ ਆਇਆ—

ਮਿੱਟੀ ਵਿਚ ਹੈ ਜੋ ਕੁਝ
ਹੋਰ ਨਹੀਂ ਕਿਸੇ ਸੈਅ ਵਿਚ।

ਉਸ ਨੇ ਆਤਮ-ਵਿਨਾਸ਼ ਵਿਚ ਸਦੀਵੀ ਜੀਵਨ ਲਭਿਆ।

ਸ਼ਾਹ ਸਾਹਿਬ ਨੇ ਸਾਦਾ ਅਤੇ ਸੰਜਮੀ ਭੋਜਨ ਉਤੇ ਜੀਵਨ ਬਿਤਾਇਆ ਅਤੇ

ਵਸਤਰ ਬੜੀ ਸਾਦਗੀ ਨਾਲ ਪਹਿਣੇ । ਉਹ ਆਤਮ-ਸੱਜਾ ਵਿਚ ਵਿਸ਼ਵਾਸ ਨਹੀਂ ਸੀ ਰਖਦਾ—

ਉਹ ਜਿਨ੍ਹਾਂ ਨੂੰ ਨਾਮ ਦੀ ਖੁਮਾਰੀ ਹੈ
ਵਸਤਰਾ ਨਾਲ ਮੋਹ ਨਹੀਂ ਰਖਦੇ ।
ਜੋਗੀ, ਲਤੀਫ ਕਹਿੰਦਾ ਹੈ,
ਹਮੇਸ਼ਾ ਸਾਦਾ ਵਸਤਰ ਪਹਿਣਦੇ ਹਨ ।

ਸਾਹ ਜੋਗੀਆਂ ਵਾਲੀ ਇਕ ਲੰਮੀ ਪੁਸਾਕ ਪਹਿਨਦਾ ਸੀ ਜੋ ਕਾਲੇ ਧਾਗੇ ਨਾਲ ਸੀਤੀ ਹੁੰਦੀ ਸੀ । ਉਸ ਦੇ ਸਿਰ ਉਤੇ ਦਰਵੇਸਾਂ ਵਾਲੀ ਚਿੱਟੀ ਟੋਪੀ (ਕੁਲਾਹ) ਹੁੰਦੀ ਜਿਸ ਉਤੇ ਸਾਰੇ ਪਾਸੇ ਕਾਲਾ ਕਪੜਾ ਲਪੇਟਿਆ ਹੁੰਦਾ । ਉਸ ਦੇ ਹੱਥ ਵਿਚ ਜੋਗੀਆ ਵਾਲਾ ਡੰਡਾ ਹੁੰਦਾ ਸੀ । ਉਹ ਕਿਸਕੋਲ (ਠੂਠਾ) ਵਿਚ ਹੀ ਖਾਦਾ ਪੀਂਦਾ । ਇਹ ਸਭ ਚੀਜਾ ਬੜੀ ਹੀ ਸਰਧਾ ਅਤੇ ਸਤਿਕਾਰ ਨਾਲ ਅਜ ਵੀ ਭੀਤ ਵਿਚ ਸੰਭਾਲ ਕੇ ਰਖੀਆਂ ਹੋਈਆਂ ਹਨ । ਉਹ ਅਕਸਰ ਨੰਗੇ ਪੈਰ ਹੀ ਚਲਦਾ ਅਤੇ ਕਦੀ ਕਦਾਈਂ ਪੈਰਾਂ ਵਿਚ ਕੁਝ ਪਹਿਣਦਾ । ਉਹ ਤਖਤਪੋਸ਼ ਉਤੇ ਪੁਰਾਣੀ ਟਾਕੀਆਂ ਲੱਗੀ ਕੰਬਲੀ ਵਿਛਾ ਕੇ ਸੌਂਦਾ । ਉਹ ਬਹੁਤ ਘੱਟ ਨੀਂਦ ਮਾਣਦਾ ਅਤੇ ਕਠੋਰ ਜੀਵਨ ਬਤੀਤ ਕਰਦਾ ।

ਉਹ ਪੂਰਣ ਰੂਪ ਵਿਚ ਸਵਾਰਥਹੀਣ ਸੀ ਅਤੇ ਕਿਸੇ ਦਾ ਵੀ ਅਹਿਸਾਨ ਨਹੀਂ ਸੀ ਲੈਂਦਾ । ਉਸ ਨੇ ਕਦੀ ਆਪਣੇ ਕਿਸੇ ਬੰਦੇ ਤੋਂ ਪਾਣੀ ਤਕ ਨਹੀਂ ਸੀ ਮੰਗਿਆ ਕਿਉਂਕਿ ਇੰਜ ਕਰਨਾ ਵੀ ਉਹਦੇ ਮੁਤਾਬਕ ਕਿਸੇ ਦਾ ਆਭਾਰੀ ਹੋਣ ਵਾਲੀ ਗਲ ਸੀ ।

ਕਹਿੰਦੇ ਹਨ ਕਿ ਉਸ ਦਾ ਇਕ ਮੁਰੀਦ ਉਸ ਦੇ ਸਤਿਕਾਰ ਲਈ ਹਰ ਸਾਲ ਭੀਤ ਆਉਂਦਾ ਹੁੰਦਾ ਸੀ । ਹਰ ਸਾਲ ਉਹ ਆਪਣੇ ਨਾਲ ਇਕ ਮਾਮੂਲੀ ਗਰਮ ਸਾਲ ਲੈ ਕੇ ਆਉਂਦਾ, ਜਿਸ ਨੂੰ ਉਹ ਪੂਰੀ ਸਰਧਾ ਨਾਲ ਆਪਣੇ ਮੁਰਸ਼ਦ ਨੂੰ ਭੇਂਟ ਕਰ ਦਿੰਦਾ । ਇਕ ਵਾਰ ਇੰਜ ਹੋਇਆ ਕਿ ਮੰਦ-ਹਾਲੀ ਕਰਕੇ ਉਹ ਆਪਣੇ ਮੁਰਸਦ ਲਈ ਸਾਧਾਰਣ ਤੋਹਫਾ ਨਾ ਖਰੀਦ ਸਕਿਆ ਅਤੇ ਨਤੀਜੇ ਵਜੋਂ ਉਹ ਮਰਯਾਦਾ ਅਨੁਸਾਰ ਵਾਰਸ਼ਕ ਯਾਤਰਾ ਲਈ ਭੀਤ ਨਾ ਆ ਸਕਿਆ । ਅਗਲੇ ਸਾਲ ਜਦੋਂ ਉਹ ਉਥੇ ਆਇਆ ਤਾਂ ਮੁਰਸਦ ਨੇ ਉਤੇਜਿਤ ਹੋ ਕੇ ਪੁਛਿਆ—'ਪਿਛਲੇ ਸਾਲ ਤੁਸੀਂ ਮੈਨੂੰ ਆਪਣੇ ਦੀਦਾਰ ਤੋਂ ਕਿਉਂ ਵਾਂਝਿਆਂ ਰਖਿਆ ?' ਉਸ ਗ਼ਰੀਬ ਆਦਮੀ ਨੇ ਜਵਾਬ ਦਿੱਤਾ—'ਪਿਛਲੇ ਸਾਲ ਮੈਂ ਤੁਹਾਡੀ ਪਵਿਤੱਰ ਹਸਤੀ ਲਈ ਕੰਬਲ ਖ਼੍ਰੀਦਣ ਦੇ ਯੋਗ ਨਹੀਂ ਸੀ, ਇਸ ਲਈ ਖ਼ਾਲੀ ਹੱਥ ਤੁਹਾਡੇ ਪੈਰ ਛੋਹਣ ਤੋਂ ਮੈਨੂੰ ਸੰਗ ਆਈ ।' ਇਹ ਸੁਣ ਕੇ ਸਾਹ ਨੇ ਕਿਹਾ—'ਉਸ ਕੰਬਲ ਦੀ, ਜੋ ਇਕ ਮਿੱਤਰ ਨੂੰ ਦੂਸਰੇ ਮਿਤਰ ਤੋਂ ਜੁਦਾ ਰਖਦਾ ਹੈ, ਕੋਈ ਕਦਰ ਨਹੀਂ ।'

ਸਾਹ ਬੜਾ ਕੋਮਲ ਚਿੱਤ ਵਿਅਕਤੀ ਸੀ । ਉਹ ਸਭ ਜੀਵਾ (ਮਨੁੱਖਾਂ, ਪੰਛੀਆਂ ਅਤੇ ਕੀੜੇ ਮਕੌੜਿਆ) ਲਈ ਹਮਦਰਦੀ ਅਤੇ ਸਨੇਹ ਰਖਦਾ ਸੀ । ਆਪਣੇ ਜੀਵਨ ਵਿਚ ਉਸ ਨੇ ਕਿਸੇ ਜੀਵ ਨੂੰ ਦੁਖ ਨਹੀਂ ਪਹੁੰਚਾਇਆ । ਸ਼ਿਕਾਰੀਆਂ ਨੂੰ ਉਹ ਮਹਾਨ ਸ਼ਿਕਾਰੀ ਰੂਪੀ ਮੌਤ ਦੀ ਯਾਦ ਦਿਵਾਉਂਦਾ ਹੈ ਤਾਂ ਜੋ ਉਹ ਮੂਕ ਜੀਵਾਂ

ਦੀ ਹਤਿਆ ਕਰਨ ਤੋਂ ਗੁਰੇਜ ਕਰਨ—

ਮਹਾਨ ਸ਼ਿਕਾਰੀ
ਤੁਹਾਡਾ ਵੀ ਸਿਕਾਰ ਕਰੇਗਾ,
ਤੁਸੀਂ ਜੋ ਸਿਕਾਰ ਕਰਨ ਵਿਚ,
ਰੁਝੇ ਹੋਏ ਹੋ ।

ਉਹ ਜਦੋਂ ਕਦੀ ਸਿਕਾਰੀ ਦੇ ਜਾਲ ਵਿਚ ਸਾਰਸਾਂ ਨੂੰ ਫਸੇ ਹੋਏ ਦੇਖਦਾ ਤਾਂ ਉਸ ਦਾ ਦਿਲ ਸੱਚੀ ਮੁੱਚੀ ਪਿਘਲ ਜਾਂਦਾ । ਵਿਚਾਰੀਆ ਸਾਰਸਾ ਬੁਰੀ ਤਰ੍ਹਾ ਚੀਕਦੀਆਂ, ਇਸ ਲਈ ਨਹੀਂ ਕਿ ਉਹ ਕੈਦ ਵਿਚ ਸਨ ਬਲਕਿ ਇਸ ਲਈ ਕਿ ਬੱਚਿਆ ਦਾ ਖਿਆਲ ਉਹਨਾ ਨੂੰ ਬਹੁਤ ਹੀ ਸਤਾ ਰਿਹਾ ਸੀ—

ਸਾਰਸਾ ਚੀਕਦੀਆਂ ਹਨ
ਉਹ ਬਸ ਜਾਣ ਹੀ ਵਾਲੀਆ ਹਨ
ਉਹ ਆਪਣੇ ਬੱਚੇ ਪਿਛੇ ਛਡ ਕੇ ਆਈਆਂ ਹਨ
ਇਸੇ ਕਰਕੇ ਉਹ ਕਰਲਾ ਰਹੀਆ ਹਨ ।

ਸਾਰਸਾਂ ਦੀ ਕੁਰਲਾਹਟ ਉਸ ਦੇ ਦਿਲ ਨੂੰ ਸਚ ਮੁਚ ਚੀਰ ਦਿੰਦੀ—

ਸਾਰਸਾ ਦੀ ਕੁਰਲਾਹਟ ਨੇ ਕਲ ਮੈਨੂੰ
ਆਪਣੇ ਮਹਿਬੂਬ ਦੀ ਯਾਦ ਕਰਵਾ ਦਿੱਤੀ
ਜਿਸ ਤੋਂ ਵਾਝਿਆਂ ਮੈਂ ਏਥੇ
ਆਪਣੇ ਦਿਨ ਗੁਜਾਰ ਰਿਹਾ ਹਾਂ ।

ਉਹ ਏਨਾ ਕੋਮਲ-ਚਿਤ ਸੀ ਕਿ ਉਸ ਨੇ ਦੋ ਲਾਚਾਰ ਕਤੂਰਿਆ ਦਾ ਪਹਿਲਾ ਦਵਾ ਦਾਰੂ ਕੀਤਾ ਅਤੇ ਫਿਰ ਆਪਣੇ ਹੱਥ ਨਾਲ ਉਹਨਾ ਨੂੰ ਪਾਲਿਆ ਪੋਸਿਆ । ਇਕ ਦਾ ਨਾਂ 'ਮੋਤੀ' ਅਤੇ ਦੂਸਰੇ ਦਾ 'ਖੀਨੋ' ਸੀ ।

ਸ਼ਾਹ ਨੂੰ ਸੰਗੀਤ ਨਾਲ ਇਸ਼ਕ ਸੀ । ਸੰਗੀਤ ਸੁਣਦੇ ਹੋਏ ਸਮਾਧੀ ਦੀ ਅਵਸਥਾ ਵਿਚ ਉਸ ਨੇ ਆਪਣੇ ਪ੍ਰਾਣ ਤਿਆਗ ਦਿੱਤੇ । ਵੀਣਾ ਦੀਆ ਤਾਰਾਂ ਵਿਚੋਂ ਉਸ ਨੂੰ ਰੱਬੀ ਸੁਰ ਸੁਣਾਈ ਦਿੰਦਾ—

ਇਹ ਸੁਰ ਵੀਣਾ ਨਹੀਂ ਅਲਾਪਦੀ
ਇਹ ਤਾਂ ਆਤਮਾ ਦਾ ਭੇਦ ਹੈ
ਜੋ ਸੰਗੀਤ ਰਾਹੀਂ ਪ੍ਰਗਟ ਹੁੰਦਾ ਹੈ ।

'ਸੁਰ ਸੋਰਥ' ਵਿਚ ਉਹ ਸੰਗੀਤ ਦੇ ਦੈਵੀ ਗੌਰਵ ਅਤੇ 'ਆਤਮਾ ਦੇ ਗੀਤ' ਦੀ ਅਮਰਤਾ ਦਾ ਰਾਗ ਅਲਾਪਦਾ ਹੈ ।

ਸ਼ਾਹ ਦੀ ਸਖ਼ਸੀਅਤ ਬੜੀ ਰੋਹਬਦਾਰ ਸੀ ਅਤੇ ਉਸ ਦੀ ਮੌਜੂਦਗੀ ਵਿਚ ਕੋਈ ਵੀ ਬੇਅਦਬੀ ਨਾਲ ਪੇਸ਼ ਨਹੀਂ ਸੀ ਆ ਸਕਦਾ । ਉਸ ਦੇ ਵਰਤਾਉ ਵਿਚ ਸਾਂਤ ਅਤੇ ਪ੍ਰਭਾਵਸਾਲੀ ਵਕਾਰ ਝਲਕਦਾ ਸੀ । ਕਦੀ ਕਦੀ ਉਹ ਵਗਡ ਜਾਂ ਵਾਰੂ ਫ਼ਕੀਰ ਬਾਰੇ ਕੁਝ ਚੁਟਕਲੇ ਸੁਣਾ ਕੇ ਆਪਣਾ ਮਨੋਰੰਜਨ ਕਰ ਲੈਂਦਾ ਸੀ । ਇਸ ਨੂੰ ਉਸ ਨੇ 'ਸੁਰ ਬਿਲਾਵਲ' ਵਿਚ ਸਦੀਵਤਾ ਬਖਸ਼ੀ ਹੈ । ਇਸ 'ਸੁਰ' ਵਿਚ ਉਸ ਨੇ

(ਪਿਆਰ ਵਜੋਂ) ਇਸ ਲੰਗੜੇ ਅਤੇ ਗੰਦੇ ਫਕੀਰ ਬਾਰੇ ਕਈ ਹਸੌਣੇ ਅਤੇ ਨਿੰਦਾਤਮਕ ਵਿਸ਼ੇਸਣ, ਜਿਵੇਂ ਕਿ 'ਗੰਦਾ,' 'ਦੋਜਖੀ ਬੰਦਾ,' 'ਸੁਸਤ ਜੀਵ' ਆਦਿ, ਵਰਤੇ ਹਨ। ਲਗਦਾ ਹੈ ਉਹ ਪੇਟੂ ਸੀ ਅਤੇ ਜੀਵਨ ਵਿਚ ਇਕ ਵਾਰ ਵੀ ਉਸ ਨੇ ਨਹਾਉਣ ਧੋਣ ਵਲ ਧਿਆਨ ਨਹੀਂ ਸੀ ਦਿੱਤਾ। ਜਾਹਰ ਹੈ ਕਿ ਇਸ ਗਲ ਨੇ ਸ਼ਾਹ ਨੂੰ 'ਸੁਰ ਬਿਲਾਵਲ' ਵਿਚ ਵਗੰਡ ਬਾਰੇ ਮਜ਼ਾਕੀਆ ਟਿਪਣੀਆ 'ਕਰਨ ਦੀ ਪ੍ਰੇਰਣਾ ਦਿੱਤੀ—

ਸੁਸਤ ਬੰਦਾ ਵਗੰਡ ਇਕ ਵਾਰ ਫੇਰ
ਕੋਟਰੀ ਤੋਂ ਏਥੇ ਆ ਪਹੁੰਚਿਆ ਹੈ।
ਕਰੀਰ ਦੇ ਖੁਰਦਰੇ ਡੰਡੇ ਨਾਲ
ਇਸ ਨੂੰ ਮਜਾ ਚਖਾਣਾ ਚਾਹੀਦਾ ਹੈ।

ਇਕ ਵਾਰ ਫੇਰ ਦੋਜਖੀ ਜੀਵ ਵਗੰਡ ਏਥੇ ਆ ਗਿਆ ਹੈ—

ਸੱਯਦਾਂ ਦੀ ਖ਼ੁਸ਼ਗਵਾਰ ਸੰਗਤ
ਪਲੀਤ ਬੰਦਿਆਂ ਨੂੰ ਵੀ
ਉੱਜਲ ਬਣਾ ਦਿੰਦੀ ਹੈ।
ਸੁਗੰਧ ਨਾਲ ਸੰਬੰਧ ਰੱਖੋ
ਤਾ ਜੋ ਤੁਸੀਂ ਸੁਗੰਧਿਤ ਬਣ ਜਾਓ।

ਸਾਹ ਦੇ ਚੁਣੇ ਹੋਏ ਫ਼ਕੀਰਾਂ ਦੀ ਟੋਲੀ ਵਿਚ ਕੁਝ ਨਾਮੀ ਵਿਅਕਤੀ ਵੀ ਸਨ। ਉਸ ਦੇ ਮੁਖ ਖਲੀਫਾ ਤਾਮਰ ਫਕੀਰ ਦੇ ਵਾਰਸ ਅੱਜ ਤੀਕ ਮੀਰ ਦੀ ਦਰਗਾਹ ਦੇ ਮੁਜਾਵਿਰ ਚਲੇ ਆਉਂਦੇ ਹਨ। ਮਹਿਮੂਦ ਸ਼ਾਹ ਦੁਨਿਆਵੀ ਧਨ ਦੌਲਤ ਨੂੰ ਤਿਆਗ ਕੇ ਫ਼ਕੀਰ ਬਣ ਗਿਆ ਸੀ। ਇਹਦੇ ਲਈ ਸਾਹ ਦੇ ਦਿਲ ਵਿਚ ਏਨਾ ਆਦਰ ਸੀ ਕਿ ਉਸ ਨੇ ਵਸੀਅਤ ਕਰ ਦਿੱਤੀ ਕਿ ਇਸ ਫ਼ਕੀਰ ਨੂੰ ਉਸ ਦੇ ਪੈਰਾਂ ਵਲ ਦਫ਼ਨਾਇਆ ਜਾਏ। ਸਾਹ ਇਨਾਤ ਇਕ ਵਡਾ ਵਿਸਵੇਦਾਰ ਸੀ। ਮੀਆਂ ਹਾਸਿਮ ਅਲਵੀ ਰੋਹਨ ਪੋਤੇ ਗਵਈਆ ਸੀ ਅਤੇ ਉਸ ਦੇ ਕਾਤਿਬਾਂ ਵਿਚੋਂ ਇਕ। ਅਖੀਰ ਵਿਚ ਬਲਾਲ ਸੀ ਜਿਸ ਨੂੰ ਸ਼ਾਹ ਏਨਾ ਪਿਆਰ ਕਰਦਾ ਸੀ ਕਿ ਕਦੀ ਕਦੀ ਉਹ ਬਲਾਲ ਦੇ ਪਿੰਡ ਉਸ ਦੀ ਸੰਗਤ ਮਾਨਣ ਲਈ ਚਲਾ ਜਾਂਦਾ ਸੀ।

ਸਾਹ ਦੇ ਸਮੇਂ ਸਿੰਧ ਵਿੱਚ ਕਈ ਸੂਫੀ ਫਕੀਰ ਹੋਏ ਹਨ ਜਿਨ੍ਹਾਂ ਨੂੰ ਮਿਲਣ ਲਈ ਸ਼ਾਹ ਆਪ ਜਾਇਆ ਕਰਦਾ ਸੀ। ਜਵਾਨੀ ਵਿਚ ਸ਼ਾਹ ਨੂੰ ਸਿੰਧ ਦੇ ਮਹਾਨ ਸ਼ਹੀਦ ਸੰਤ ਸ਼ਾਹ ਇਨਾਇਤ ਨੂੰ ਮਿਲਣ ਦਾ ਸੁਭਾਗ ਪ੍ਰਾਪਤ ਹੋਇਆ। ਕਹਿੰਦੇ ਹਨ ਕਿ ਉਸ ਨੂੰ ਵੇਖਦਿਆਂ ਹੀ ਸਾਹ ਇਨਾਇਤ ਨੇ ਨਿਮਨ ਲਿਖਤ ਕਵਿਤਾ ਉਚਾਰੀ—

ਕਠਿਨ ਪਹਾੜੀ ਦਰਿਆ ਨੂੰ ਦੇਖ ਕੇ
ਆਪਣੀ ਚਾਲ ਧੀਮੀ ਨਾ ਕਰੋ।
ਕੇਵਲ ਪਦਾਰਥਕ ਵਸਤੂਆਂ ਹੀ
ਕਠਿਨ ਸਫ਼ਰ ਤੋਂ ਡਰ ਕੇ
ਪਿੱਛੇ ਹਟ੍ਦੀਆਂ ਹਨ੍।

ਅੱਗੇ ਵਧ ਕੇ
ਆਪਣੇ ਮਹਿਬੂਬ ਨੂੰ
ਸਚਾਈ ਦੇ ਫੁੱਲਾਂ ਦੀ ਮਾਲਾ ਪਹਿਨਾਓ।
ਸੁਹਣੇ ਸੱਜਣ ਛੇਤੀ ਹੀ,
(ਇਨਾਇਤ ਕਹਿੰਦਾ ਹੈ)
ਤੁਹਾਡੇ ਨਾਲ ਹੋਣ ਗੇ।

ਇਸ ਦਾ ਉੱਤਰ ਸ਼ਾਹ ਨੇ ਇੰਜ ਦਿਤਾ—

ਹੇ ਲੜਕੀ!
ਕਠਿਨ ਪਹਾੜੀ ਸਿਲਸਿਲੇ ਨੂੰ ਵੇਖਕੇ
ਆਪਣੀ ਰਫ਼ਤਾਰ ਘੱਟ ਨਾ ਕਰ।
ਅਗੇ ਵਧ ਅਤੇ ਖ਼ਤਰਨਾਕ ਚੱਟਾਨਾਂ ਵਿਚ
ਆਪਣੇ ਮਿੱਤਰ ਪਿਆਰੇ ਦੀ ਭਾਲ ਕਰ।
ਸੱਸੀਏ!
ਪਿਆਰ ਦੀ ਅਗਨ ਬਾਲਣ ਤੋਂ ਪਹਿਲਾਂ
ਸਾਵਧਾਨ ਹੋ ਜਾ।
ਨਿਰਾਸ ਨਾ ਹੋ ਕਿ ਤੈਨੂੰ
ਗੁਣਵੰਤ ਸਵਾਮੀ ਦੀ ਪਿਆਰ ਛੋਹ ਪ੍ਰਾਪਤ ਨਹੀਂ।
ਉਹ ਜਿਹੜਾ ਤੇਰੇ ਨੈਣਾਂ ਤੋਂ ਵੀ ਨੇੜੇ ਹੈ
ਤੇਰੇ ਤੋਂ ਦੂਰ ਨਹੀਂ ਹੋ ਸਕਦਾ।

ਖਵਾਜਾ ਮੁਹੰਮਦ ਜ਼ਮਾਨ ਲਵਾਰੀ ਨੂੰ ਮਿਲਣ ਲਈ ਸ਼ਾਹ ਉਸ ਦੇ ਨਿਵਾਸ-ਅਸਥਾਨ 'ਤੇ ਆਪ ਗਿਆ ਸੀ, ਭਾਵੇਂ ਕਿ ਲਵਾਰੀ ਸੰਤ ਉਮਰ ਵਿਚ ਉਸ ਤੋਂ ਛੋਟਾ ਸੀ। ਖਵਾਜਾ ਸਾਹਿਬ ਦੀ ਆਤਮਕ ਮਹਾਨਤਾ ਦਾ ਸ਼ਾਹ ਉੱਤੇ ਏਨਾ ਪ੍ਰਭਾਵ ਪਿਆ ਕਿ ਜਦੋਂ ਕਦੀ ਉਸ ਦੇ ਸਾਮ੍ਹਣੇ ਲਵਾਰੀ ਸੰਤ ਦਾ ਜ਼ਿਕਰ ਛਿੜਦਾ, ਉਹ ਹਮੇਸ਼ਾ ਇਹ ਸ਼ਿਅਰ ਉਚਰਦਾ—

ਮਾਏ ਨੀਂ!
ਮੈਂ ਉਹਨਾਂ ਦੇ ਦਰਸ਼ਨ ਕੀਤੇ ਹਨ
ਜੋ ਮਹਿਬੂਬ ਦਾ ਜਲਵਾ ਦੇਖ ਚੁੱਕੇ ਹਨ।
ਉਹਨਾਂ ਦੀ ਮਹਿਮਾ ਗਾਉਣ ਲਈ
ਮੇਰੇ ਪਾਸ ਸ਼ਬਦ ਨਹੀਂ ਹਨ।

ਉਸ ਸਮੇਂ ਦੇ ਪ੍ਰਸਿੱਧ ਪੀਰ ਮਖਦੂਮ ਮੁਅੱਈਅਨ ਨੂੰ ਮਿਲਣ ਲਈ ਸ਼ਾਹ ਸਾਹਿਬ ਅਕਸਰ ਥੱਟਾ ਜਾਂਦੇ ਸਨ। ਅਸਲ ਵਿਚ ਸ਼ਾਹ ਦੇ ਕਹਿਣ ਤੇ ਹੀ ਮਖਦੂਮ ਮੁਅੱਈਅਨ ਨੇ ਅਵੈਸੀ ਮਾਰਗ ਬਾਰੇ ਪੁਸਤਕ ਅਵੈਸੀਆ ਲਿਖੀ। ਸ਼ਾਹ ਆਪ ਵੀ ਅਵੈਸੀ ਫ਼ਕੀਰ ਸੀ। ਅਵੈਸੀ ਉਹ ਹੁੰਦਾ ਹੈ ਜਿਸ ਦਾ ਰੂਹਾਨੀ ਮੁਰਸ਼ਿਦ ਹੋ ਵੀ ਸਕਦਾ ਹੈ ਅਤੇ ਨਹੀਂ ਵੀ। ਉਸ ਨੂੰ ਸਿੱਧੀ ਰੱਬ ਤੋਂ ਆਤਮਿਕ ਸੋਝੀ ਮਿਲਦੀ ਹੈ। ਕਿਸੇ

ਨੂੰ ਨਹੀਂ ਪਤਾ ਕਿ ਸ਼ਾਹ ਦਾ ਮੁਰਸ਼ਦ ਕੌਣ ਸੀ। ਸ਼ਾਇਦ ਉਸ ਨੇ ਆਪਣੀ ਕਠਿਨ ਤਪੱਸਿਆ ਸਦਕਾ ਹੀ ਆਤਮ-ਅਨੁਭੂਤੀ ਪ੍ਰਾਪਤ ਕੀਤੀ ਹੋਵੇ।

**ਤੋਹਫ਼ਤ-ਉਲ-ਕਿਰਮ** ਵਿਚ ਜ਼ਿਕਰ ਆਉਂਦਾ ਹੈ ਕਿ ਮਖਦੂਮ ਸਾਹਿਬ ਦੇ ਇਸ ਦੁਨੀਆ ਤੋਂ ਚੱਲਣ ਸਮੇਂ, ਸਾਹ ਨੇ ਇਕ ਦਿਨ ਆਪਣੇ ਫ਼ਕੀਰਾ ਨੂੰ ਕਿਹਾ— 'ਚਲੋ ਆਓ, ਆਪਣੇ ਅਜ਼ੀਜ਼ ਦੋਸਤਾਂ ਦੀ ਆਖਰੀ ਝਲਕ ਦੇਖ ਆਈਏ।' ਉੱਥੇ ਪਹੁੰਚ ਕੇ, ਫਕੀਰਾਂ ਨੇ 'ਸਮਆ' (ਸੂਫ਼ੀ ਸੰਗੀਤ) ਸੁਰੂ ਕਰ ਦਿੱਤਾ। ਇਸ ਦਾ ਥੱਟਾ ਦਰਵੇਸ ਦੇ ਦਿਲ ਉਤੇ ਏਨਾ ਤੀਬਰ ਪ੍ਰਭਾਵ ਪਿਆ ਕਿ ਉਹ ਮੁਗਧ ਹੋ ਕੇ ਪਿਛਲੇ ਕਮਰੇ ਵਿਚ ਚਲਾ ਗਿਆ ਅਤੇ ਫਿਰ ਛੇਤੀ ਹੀ ਉਸ ਦੀ ਆਤਮਾ ਦਾ ਪੰਛੀ ਦੈਵੀ ਬਸੇਰੇ ਲਈ ਉਡ ਗਿਆ।

ਸਚਲ ਦੇ ਦਾਦਾ ਮੀਆਂ ਸਾਹਿਬਦੀਨ ਨੂੰ ਮਿਲਣ ਦਾ ਅਵਸਰ ਵੀ ਸਾਹ ਨੂੰ ਮਿਲਿਆ। ਉਹ ਉਸ ਸਮੇਂ ਲੋਕਾ ਦੀਆ ਨਜ਼ਰਾ ਤੋਂ ਬਚਣ ਲਈ ਰਾਈ ਦੇ ਬੂਟਿਆਂ ਦੇ ਪਿੱਛੇ ਲੁਕਿਆ ਹੋਇਆ ਸੀ। ਉਸ ਨੂੰ ਦੇਖਦਿਆਂ ਹੀ, ਸਾਹ ਨੇ ਕਿਹਾ—'ਮਹਿਬੂਬ ਨੂੰ ਪਰਦੇ ਪਿੱਛੇ ਨਹੀਂ ਲੁਕੇ ਰਹਿਣਾ ਚਾਹੀਦਾ। ਉਸ ਨੂੰ ਸਭ ਦੇ ਦੀਦਾਰ ਲਈ ਬਾਹਰ ਆ ਜਾਣਾ ਚਾਹੀਦਾ ਹੈ।' ਇਹ ਸੁਣ ਕੇ ਲੁਕਿਆ ਹੋਇਆ ਦਰਵੇਸ਼ ਬੂਟਿਆਂ ਪਿਛੋਂ ਬਾਹਰ ਆ ਗਿਆ। ਸਾਹ ਅਗਲੀ ਵਾਰ ਜਦੋਂ ਦਾਰਾਜ ਗਿਆ ਤਾਂ ਉਸ ਨੇ ਬਾਲਕ ਸਚਲ ਨੂੰ ਦੇਖ ਕੇ ਕਿਹਾ, 'ਜਿਸ ਬਰਤਨ ਨੂੰ ਅਸੀਂ ਅੱਗ ਉਤੇ ਰਖਿਆ ਹੋਇਆ ਹੈ, ਉਸ ਦੇ ਢੱਕਣ ਨੂੰ ਇਹ ਚੁੱਕੇ ਗਾ।'

ਕਿਹਾ ਜਾਂਦਾ ਹੈ ਕਿ ਸਿਹਵਾਨ ਦਾ ਮਖਦੂਮ ਦੀਨ ਮੁਹੰਮਦ ਵੀ ਸ਼ਾਹ ਦਾ ਗੂੜ੍ਹਾ ਮਿੱਤਰ ਸੀ। ਸਾਹ ਆਪਣੇ ਮਿੱਤਰ ਨੂੰ ਮਿਲਣ ਲਈ ਕਈ ਵਾਰ ਸਿਹਵਾਨ ਗਿਆ ਅਤੇ ਇਕ ਵਾਰ ਉਹਨਾ ਨੇ ਆਪਣੀ ਅਟੁੱਟ ਦੋਸਤੀ ਅਤੇ ਅਟੱਲ ਪਿਆਰ ਦੀ ਨਿਸ਼ਨੀ ਵੱਜੋਂ ਆਪਣੀਆਂ ਪੱਗਾ ਵਟਾਈਆਂ ਸਨ। ਇਕ ਹਿੰਦੂ ਸੂਫੀ ਮਦਨ ਵੀ ਸਾਹ ਸਾਹਿਬ ਦਾ ਪੱਕਾ ਦੋਸਤ ਸੀ। ਉਹ ਵੀ ਕੋਟਰੀ ਦਾ ਹੀ ਸੀ ਅਤੇ ਸਾਹ ਨੂੰ ਉਸ ਦੀ ਸੰਗਤ ਬਹੁਤ ਪਸੰਦ ਸੀ।

ਇਕ ਨਵਾ ਤੱਥ ਥੋੜ੍ਹਾ ਚਿਰ ਪਹਿਲਾਂ ਸਾਮ੍ਹਣੇ ਆਇਆ ਹੈ। ਸ਼ਾਹ ਜਦੋਂ ਤੀਹ ਸਾਲ ਦਾ ਸੀ ਤਾਂ ਉਹ ਕਿਸੇ ਤੇਜੱਸਵੀ ਸੂਫੀ ਕੈਮ-ਉੱਦੀਨ ਕਲੰਦਰ ਨੂੰ ਮਿਲਣ ਦਾ ਸੁਭਾਗ ਪ੍ਰਾਪਤ ਕਰਨ ਲਈ ਉਸ ਦੇ ਪਿੰਡ ਬੁਕੇਰਾ ਗਿਆ। ਪਿੰਡ ਪਹੁੰਚਣ ਲਈ ਉਸ ਨੇ ਦੋ ਦਿਨ ਦਾ ਪੈਦਲ ਸਫਰ ਕੀਤਾ। ਉਸ ਨੇ ਬੁਕੇਰਾ ਦੇ ਦਰਵੇਸ਼ ਨੂੰ ਟੁੱਟੀ ਮੰਜੀ ਉੱਤੇ ਬੈਠੇ ਦੇਖਿਆ। ਉਹਦੇ ਵਲੋਂ ਉਸ ਦਾ ਬੜਾ ਹੀ ਸਨੇਹ ਭਰਿਆ ਅਤੇ ਕੋਮਲ ਭਾਵੀ ਸਵਾਗਤ ਕੀਤਾ ਗਿਆ। ਉਸ ਨੇ ਸਾਹ ਨੂੰ ਕਿਹਾ—'ਮੈਨੂੰ ਨਜ਼ਰ ਆ ਰਿਹਾ ਹੈ ਕਿ ਤੁਹਾਡਾ ਆਤਮਿਕ ਭਵਿੱਖ ਮਹਾਨ ਹੋਏਗਾ। ਹੁਣ ਤੁਸੀਂ ਰਮਜਾਨ ਸਰੀਫ ਦੇ ਅੰਤ ਤੀਕ ਏਥੇ ਹੀ ਰਹੋ।' ਸ਼ਾਹ ਨੇ ਅ.ਖਾ ਮੰਨ ਲਿਆ ਅਤੇ ਰਮਜ਼ਾਨ ਦਾ ਪੂਰਾ ਮਹੀਨਾ ਉਹਦਾ ਸਾਥ ਮਾਣਿਆ। ਰੱਬ ਦੇ ਇਸ ਸੰਪੂਰਣ ਮਨੁੱਖ ਦੀ ਸੰਗਤ ਦਾ ਸਦਕਾ ਉਹ ਸੱਚਾ ਅਵੈਸੀ ਬਣ ਗਿਆ।

ਉਸ ਨੇ ਕਿਸੇ ਵੀ ਸੂਫੀ ਮਾਰਗ ਨੂੰ ਅਪਣਾਇਆ ਹੋਵੇ, ਉਸ ਦੀ ਕਵਿਤਾ

ਤੋਂ ਇਹ ਸਪਸ਼ਟ ਹੈ ਕਿ ਉਹ ਜਾਤੀ, ਰੰਗ ਅਤੇ ਮੱਤ ਦੀਆ ਸਾਰੀਆ ਬੰਦਿਸਾਂ ਤੋਂ ਉੱਪਰ ਸੀ। ਸਾਹ ਨਾ ਤਾਂ ਸੁੰਨੀ ਸੀ ਅਤੇ ਨਾ ਹੀ ਸੀਆ। ਇਕ ਵਾਰ ਜਦੋਂ ਉਸ ਨੂੰ ਪੁਛਿਆ ਗਿਆ ਕਿ ਉਹ ਸੁੰਨੀ ਹੈ ਜਾਂ ਸੀਆ ਤਾ ਉਸ ਨੇ ਜਵਾਬ ਦਿੱਤਾ—'ਮੈਂ ਇਹਨਾਂ ਦੋਹਾਂ ਦੇ ਵਿਚਕਾਰ ਹਾ।' ਜਦੋਂ ਇਹ ਬੇਨਤੀ ਕੀਤੀ ਗਈ ਕਿ ਸੀਆ ਅਤੇ ਸੁੰਨੀ ਦੇ ਵਿਚਕਾਰ ਕੁਝ ਨਹੀਂ ਹੈ, ਤਾ ਉਸ ਦਾ ਉੱਤਰ ਸੀ—'ਮੈਂ ਵੀ ਕੁਝ ਨਹੀਂ।'

ਮਹਿਬੂਬ ਦੀ ਜਦੋਂ ਤੂੰ ਭਾਲ ਕਰੇਂ
ਤਾ ਸਾਰੀ ਧਾਰਮਿਕਤਾ ਤਿਆਗ ਦੇ।
ਜਿਨ੍ਹਾ ਨੇ ਮਹਿਬੂਬ ਦਾ ਦੀਦਾਰ ਕੀਤਾ ਹੈ
ਸਾਰੇ ਧਰਮਾ ਤੋਂ ਮੁਕਤ ਹੋ ਗਏ ਹਨ।

ਭਾਵੇਂ ਉਹ ਸੱਚੇ ਅਰਥਾ ਵਿਚ ਸੂਫ਼ੀ ਦਰਵੇਸ ਸੀ, ਉਹ ਸਾਰੇ ਧਾਰਮਿਕ ਫ਼ਰਜ ਈਮਾਨਦਾਰੀ ਨਾਲ ਨਿਭਾਉਂਦਾ ਸੀ। ਇਸ ਤਰ੍ਹਾ ਉਹ ਆਪਣੇ ਲੋਕਾਂ ਲਈ ਇਕ ਆਦਰਸ ਸਿੱਧ ਹੋਇਆ। ਇਕ ਸੰਪੂਰਣ ਪੱਥ-ਪ੍ਰਦਰਸਕ ਦੇ ਰੂਪ ਵਿਚ ਉਹ ਸੱਚੇ ਮਾਰਗ ਦੀ ਵਿਆਖਿਆ ਇੰਜ ਕਰਦਾ ਹੈ—

ਪਹਿਲਾ ਆਪਣੇ ਧਰਮ ਨੂੰ ਸਮਝੋ
ਫਿਰ ਰੂਹਾਨੀ ਮਾਰਗ ਨੂੰ ਅਪਣਾਓ।
ਆਪਣੇ ਦਿਲ ਨੂੰ ਸੱਚਾਈ ਨਾਲ ਇਕ ਸੁਰ ਕਰੋ
ਫਿਰ ਅਨੁਭੂਤੀ ਦੇ ਨਿਵਾਸ ਦਾ ਆਨੰਦ ਮਾਣੋ।
ਆਪਣੇ ਮਾਰਗ ਉਤੇ ਦ੍ਰਿੜ ਰਹੋ
ਇੰਜ ਤੁਸੀਂ ਸਾਰੇ ਮੈਲੇਪਣ ਤੋਂ ਮੁਕਤ ਰਹੋਗੇ।

'ਸੁਰ ਰਾਮਕਲੀ' ਤੋਂ ਸਪਸਟ ਹੈ ਕਿ ਸਾਹ ਨੂੰ ਕਿਸੇ ਈਸ-ਮਾਨਵ ਜਾਂ ਸੰਪੂਰਣ ਯੋਗੀ, ਜਿਸ ਨਾਲ ਉਸ ਦੇ ਧੁਰੋਂ ਹੀ ਕੁਝ ਸੰਬੰਧ ਸਨ, ਨਾਲ ਸੰਪਰਕ ਪੈਦਾ ਕਰਨ ਦਾ ਸੁਭਾਗ ਪ੍ਰਾਪਤ ਸੀ। ਲਗਦਾ ਹੈ ਉਸ ਨੇ ਰੱਬੀ ਮਿਹਰ ਉਹਦੇ ਤੋਂ ਹੀ ਗ੍ਰਹਿਣ ਕੀਤੀ। ਉਹ ਇਸ ਗਲ ਨੂੰ ਬਿਲਕੁਲ ਸਪਸ਼ਟ ਸਬਦਾ ਵਿਚ ਸਵੀਕਾਰ ਕਰਦਾ ਹੈ—

ਇਸ ਜੀਵਨ ਵਿਚ
ਅਸਾਂ ਇਕ ਯੋਗੀ ਦੀ ਸੰਗਤ ਦਾ
ਭਰਪੂਰ ਆਨੰਦ ਮਾਣਿਆ।
ਉਹ ਜਿਸ ਨਾਲ
ਸਾਡੀ ਆਤਮਿਕ ਸਾਂਝ ਸੀ
ਸਾਡੇ ਅੱਗੇ ਪ੍ਰਗਟ ਹੋ ਗਿਆ।

ਉਹ ਇਹ ਵੀ ਲਿਖਦਾ ਹੈ—ਮੇਰੇ ਗੁਰੂ ਨੇ ਜਿਹੜਾ ਫਕੀਰੀ ਬਾਣਾ ਮੈਨੂੰ ਬਖਸਿਆ ਹੈ, ਉਹ ਮੇਰੇ ਲਈ ਇਕ ਅਮੁੱਲਾ ਖ਼ਜਾਨਾ ਹੈ। ਉਹ ਆਪਣੇ ਹਰ ਚੇਲੇ ਜਾ ਅਭਿਲਾਸੀ ਨੂੰ ਇਹ ਵੱਡਮੁੱਲੀ ਸਲਾਹ ਦਿੰਦਾ ਹੈ: ਆਪਣੇ ਗੁਰੂ ਵਲੋਂ ਮਿਲੇ ਹੋਏ ਬਾਣੇ ਨੂੰ ਜੇਕਰ ਤੁਸੀਂ ਆਪਾ-ਵਿਨਾਸ ਦੀ ਭਾਵਨਾ ਨਾਲ ਪਹਿਨੋਗੇ ਤਾਂ ਨਿਸਚੇ ਹੀ ਆਪਣੇ ਮਿੱਥੇ ਹੋਏ ਮੰਤਵ ਨੂੰ ਪ੍ਰਾਪਤ ਕਰ ਲਵੋਗੇ:

ਗੁਰੂ ਵਲੋਂ ਮਿਲਿਆ ਹੋਇਆ ਬਾਣਾ
ਮੇਰੇ ਲਈ ਬੜਾ ਵੱਡਾ ਵਰਦਾਨ ਹੈ ।
ਹੇ ਅਭਿਲਾਸ਼ੀ !
ਇਸ ਨੂੰ ਆਦਰ ਨਾਲ ਪਹਿਨ ਕੇ
ਯੋਗੀ-ਮੁਦਰਾ ਵਿਚ ਬੈਠ ।
ਗੁਰੂ ਵਲੋਂ ਮਿਲਿਆ ਹੋਇਆ ਬਾਣਾ
ਮੇਰੇ ਲਈ ਇਕ ਗਹਿਣੇ ਵਾਂਗ ਹੈ ।
ਇਹ ਤੈਨੂੰ ਤੇਰੇ ਮੰਤਵ ਤੀਕ ਲੈ ਜਾਏਗਾ
ਜੇਕਰ ਤੂੰ ਇਸ ਨੂੰ ਆਦਰ ਨਾਲ ਪਹਿਨੇਗਾ ।

ਜੋਗੀਆਂ ਦੇ ਪ੍ਰਭਾਵ ਹੇਠ, ਉਸ ਦੇ ਮਨ ਵਿਚੋਂ 'ਦੂਈ' ਦੀ ਭਾਵਨਾ ਅਲੋਪ ਹੋ ਗਈ ਅਤੇ ਉਸ ਦਾ ਦਿਲ ਸੜ ਭਾਤ ਦੇ ਕਠੋਰ ਵਿਚਾਰਾਂ ਅਤੇ ਧਾਰਮਿਕ ਕਟੱੜਤਾ ਤੋਂ ਮੁਕਤ ਹੋ ਗਿਆ ।

ਉਹਨਾ ਦਾ ਸੰਬੰਧ
ਨਾ ਤਾ ਅਧਰਮ ਨਾਲ ਹੈ
ਅਤੇ ਨਾ ਹੀ ਧਰਮ (ਇਸਲਾਮ) ਨਾਲ ।
ਉਹ ਤਾ ਕੇਵਲ ਇਹੀ ਕਹਿਦੇ ਹਨ—
'ਮਹਿਬੂਬ ਨੂੰ ਆਪਣਾ ਬਣਾ ਲਵੋ ।'

3

# ਭਾਸ਼ਾ, ਵਿਧੀ ਅਤੇ ਸਥਾਨਕ ਪਦਾਰਥ ਦੀ ਵਰਤੋਂ

ਵਿਅਤੀ ਅਤੇ ਕਵੀ ਦੇ ਤੌਰ ਤੇ ਸ਼ਾਹ ਇਕ ਮਹਾਨ ਦੇਸ਼-ਭਗਤ ਸੀ। ਨਿਰਸੰਦੇਹ ਉਹ ਮਾਨਵਤਾ ਦਾ ਆਸਕ ਸੀ ਅਤੇ ਉਸ ਦਾ ਇਸਕ ਭੂਗੋਲਕ ਹੱਦਾਂ-ਬੰਨੇ ਨਹੀਂ ਸੀ ਜਾਣਦਾ। ਫੇਰ ਵੀ ਉਹ ਆਪਣੀ ਜਨਮ-ਭੂਮੀ ਸਿੰਧ ਦਾ ਪੁਜਾਰੀ ਸੀ ਅਤੇ ਨਾਲ ਦੀ ਨਾਲ ਉਹ ਭਾਰਤ ਨੂੰ ਵੀ ਪਿਆਰ ਕਰਦਾ ਸੀ। ਉਸ ਦੀ **ਰਿਸਾਲੋ** ਵਿਚ ਇਸ ਤੱਥ ਦਾ ਕਾਫ਼ੀ ਸਬੂਤ ਮਿਲਦਾ ਹੈ। ਉਸ ਦੇ ਸੂਫੀਵਾਦ ਵਿਚ ਦੇਸ-ਪਿਆਰ ਅਤੇ ਲੋਕ ਧਾਰਾ ਦੀਆ ਤਾਰਾ ਗੁੰਦੀਆ ਹੋਈਆਂ ਹਨ।

ਉਸ ਯੁਗ ਵਿਚ ਜਦੋਂ ਅਰਬੀ ਅਤੇ ਫ਼ਾਰਸੀ ਦੇ ਸਾਹਿਤ ਦਾ ਦੁਨੀਆ ਵਿਚ ਬੋਲਬਾਲਾ ਸੀ, ਇਹ ਸ਼ਾਹ ਹੀ ਸੀ ਜਿਸ ਨੇ ਆਪਣੀ ਮਾਤ-ਭਾਸਾ, ਸਿੰਧੀ, ਵਿਚਲੀ ਅਮੀਰੀ, ਸ਼ਕਤੀ ਅਤੇ ਕਾਵਿਕ-ਬਲ ਨੂੰ ਦਰਸਾਇਆ। ਬੇਸ਼ਕ **ਰਿਸਾਲੋ** ਵਿਚਲਾ ਭਰਪੂਰ ਸ਼ਬਦ-ਭੰਡਾਰ ਸਾਹਿਤਕਾਰਾ ਅਤੇ ਵਿਦਵਾਨਾ ਲਈ ਡੂੰਘੇ ਗਿਆਨ ਦਾ ਖ਼ਜਾਨਾ ਅਤੇ ਨਿਰੀ ਅਸਚਰਜਤਾ ਦਾ ਸੋਮਾ ਹੈ। ਇਹ ਗਲ ਠੀਕ ਹੈ ਕਿ ਉਸ ਦੀ ਕਵਿਤਾ ਵਿਚ ਫ਼ਾਰਸੀ ਅਤੇ ਅਰਬੀ ਦੇ ਬਹੁਤ ਸਾਰੇ ਸ਼ਬਦ ਹਨ ਪਰ ਇਹ ਤਾ ਸਗੋਂ ਸੋਨੇ ਉਤੇ ਸੁਹਾਗੇ ਦਾ ਕੰਮ ਕਰਦੇ ਹਨ। ਉਸ ਦੀ ਭਾਸਾ ਪਰਾਕ੍ਰਿਤ ਦੇ ਬਹੁਤ ਨੇੜੇ ਹੈ। ਅਸਲ ਵਿਚ ਇਹ ਭਾਸ਼ਾ ਪ੍ਰਤੀ ਅਜੋਕੀ ਵਿਵਾਦੀ ਗੁੰਝਲ ਨੂੰ ਖੋਲ੍ਹਦੀ ਹੈ। ਇਹ ਇਕ ਪਾਸੇ ਸੰਸਕ੍ਰਿਤ ਦੀ ਸਬਦਾਵਲੀ ਅਤੇ ਦੂਸਰੇ ਪਾਸੇ ਫਾਰਸੀ, ਅਰਬੀ ਦੀ ਸਬਦ-ਤਰਤੀਬ ਵਿਚ ਸੁਖਾਵਾਂ ਅਤੇ ਮਧੁਰ ਸੁਮੇਲ ਪੈਦਾ ਕਰਦੀ ਹੈ। ਇਸ ਦਾਅਵੇ ਦੀ ਪੁਸਟੀ ਵਜੋਂ ਸ਼ਬਦਾਂ ਦੀ ਇਕ ਲੰਮੀ ਸੂਚੀ ਪੇਸ਼ ਕੀਤੀ ਜਾ ਸਕਦੀ ਹੈ।

ਸਾਹ ਦੀ ਕਵਿਤਾ ਦਾ ਸਭ ਤੋਂ ਵੱਡਾ ਲੱਛਣ ਇਹ ਹੈ ਕਿ ਤਕਨੀਕ ਅਤੇ ਸਮਗਰੀ ਦੇ ਪਖੋਂ ਇਹ ਫ਼ਾਰਸੀ ਨਮੂਨਿਆ ਦੀ ਕਰੜਾਈ ਤੋਂ ਮੁਕਤ ਹੈ। ਇਸ ਨੇ ਆਪਣੇ ਕਾਵਿਕ ਪ੍ਰਗਟਾਵੇ ਲਈ ਫ਼ਾਰਸੀ ਪਿੰਗਲ ਦੀ ਵਰਤੋਂ ਨਹੀਂ ਕੀਤੀ, ਭਾਵੇਂ ਕਿ 'ਦੋਹਾ,' ਜੋ ਭਾਰਤੀ ਸੰਤ ਕਵੀਆਂ ਦੀ ਮਨਪਸੰਦ ਸਿਨਫ਼ ਹੈ, ਵਿਚ ਇਸ ਨੂੰ ਜਰੂਰ ਵਰਤਿਆ ਹੈ। ਇੰਜ ਉਸ ਨੇ ਬਦੇਸੀ ਅਤੇ ਪਰੰਪਰਾਗਤ ਤਕਨੀਕ ਤੋਂ ਛੁਟਕਾਰਾ ਪਾਇਆ। ਉਸ ਦੇ ਹੱਥਾ ਵਿਚ 'ਦੋਹਾ' ਅਤੁਲ ਸ਼ੋਭਾ ਅਤੇ ਉਤਮ ਛੱਬ ਵਾਲੀ ਵਸਤੂ

ਬਣ ਗਿਆ । ਉਸ ਨੇ ਇਸ ਵਿਚ ਨਵੀਆਂ ਵੰਨਗੀਆ ਪੈਦਾ ਕਰਦੇ ਹੋਏ ਇਸ ਨੂੰ ਇਕ ਮਨਮੋਹਿਕ ਰੂਪ ਦਿੱਤਾ । ਏਥੇ ਵੀ ਉਸ ਨੇ ਨੀਯਤ ਮਾਤਰਾਵਾਂ ਜਾ ਉਚਾਰ-ਖੰਡਾ ਅਤੇ ਦੋ ਪੰਕਤੀਆਂ ਦੇ ਨੀਯਮਾ ਦੀ ਕੈਦ ਨੂੰ ਕਬੂਲ ਨਹੀਂ ਕੀਤਾ । ਉਸ ਦੇ ਸਿਅਰਾਂ ਦੀਆਂ ਮਾਤਰਾਵਾਂ ਜਾ ਉਚਾਰ-ਖੰਡਾ ਵਿਚ ਐਸੀ ਵਿਭਿੰਨਤਾ ਹੈ ਜੋ ਉਸ ਦੀ ਕਵਿਤਾ ਨੂੰ ਲਾਜਵਾਬ ਮਿਠਾਸ ਅਤੇ ਦਿਲਕਸ਼ੀ ਪਰਦਾਨ ਕਰਦੀ ਹੈ । ਉਸ ਨੇ ਆਪਣੇ ਆਪ ਨੂੰ ਦੋ-ਸਤਰਾ ਵਾਲੇ ਨਿਯਮ ਤਕ ਹੀ ਸੀਮਿਤ ਨਹੀਂ ਰਖਿਆ, ਸਗੋਂ ਇਸ ਦੇ ਖੇਤਰ ਨੂੰ ਕਾਫ਼ੀ ਵਿਸ਼ਾਲ ਕਰ ਦਿੱਤਾ । ਏਥੋਂ ਤਕ ਕਿ ਉਸ ਦੇ ਇਕ ਸਿਅਰ ਵਿਚ ਗਿਆਰਾ ਸਤਰਾ ਵੀ ਹਨ ।

ਸਾਹ ਦੀ ਕਵਿਤਾ ਨੂੰ ਕੇਵਲ ਉਚਾਰਿਆ ਹੀ ਨਹੀਂ, ਸਗੋਂ ਗਾਇਆ ਵੀ ਜਾ ਸਕਦਾ ਹੈ । ਉਸ ਦੇ ਕੁਝ 'ਸੁਰਾ' ਦੇ ਸਿਰਲੇਖ ਉਹਨਾਂ ਦੇ ਭਾਵਾ ਉਤੇ ਨਿਰਭਰ ਅਤੇ ਆਧਾਰਿਤ ਹਨ । ਉਹਨਾ ਦੀ ਵਿਸ਼ਾ-ਸਾਮਗਰੀ ਲਾਜ਼ਮੀ ਤੌਰ 'ਤੇ ਸਿੰਧੀ ਸੁਭਾ ਵਾਲੀ ਹੈ । ਬਾਕੀ ਦੇ 'ਸੁਰਾਂ' ਦੇ ਸਿਰਲੇਖ ਭਾਰਤੀ ਸੰਗੀਤ ਸਾਸਤਰ ਅਨੁਸਾਰ ਹਨ ।

ਉਹਨਾਂ ਦਿਨਾਂ ਵਿਚ ਸਾਹ ਨੂੰ 'ਸਿੰਧ ਦਾ ਹਾਫ਼ਿਜ' ਕਿਹਾ ਜਾਂਦਾ ਸੀ । ਇਸ ਲਈ ਨਹੀਂ ਕਿ ਉਸ ਦੀ ਕਵਿਤਾ ਮਹਾਨ ਫ਼ਾਰਸੀ ਕਵੀ ਦੀ ਰਚਨਾ ਨਾਲ ਮੇਲ ਖਾਂਦੀ ਹੈ, ਬਲਕਿ ਇਸ ਲਈ ਕਿ ਉਸ ਦੀ **'ਰਿਸਾਲੋ'** ਲੋਕਾ ਲਈ ਓਨੀ ਹੀ ਵਡਮੁਲੀ ਸੀ, ਜਿੰਨਾ ਕਿ ਈਰਾਨੀਆ ਲਈ ਦੀਵਾਨ-ਏ-ਹਾਫ਼ਿਜ । ਦੋਵੇਂ ਰੱਬੀ-ਉਤੇਜਣਾ ਵਾਲੇ ਕਵੀ ਸਨ । ਸ਼ਾਹ ਨੇ 'ਦੋਹਾ' ਵਿਚ ਉਹੀ ਭਾਵਾਂ ਦੀ ਭਖਦੀ ਹੋਈ ਤੀਬਰਤਾ ਅਤੇ ਦੁਰਲੱਭ ਉਤਮਤਾ ਵਾਲੀ ਕਾਵਿਕ ਉਡਾਨ ਭਰ ਦਿੱਤੀ ਜੋ ਹਾਫ਼ਿਜ਼ ਨੇ ਆਪਣੀ ਗ਼ਜ਼ਲ ਵਿਚ ਭਰੀ ਸੀ । ਸ਼ਾਹ ਨੂੰ ਉਂਜ ਸਿੰਧ ਨਾਲ ਏਨਾ ਪ੍ਰੇਮ ਸੀ ਕਿ ਉਸ ਨੇ, ਸਿਵਾਏ 'ਸੁਰ ਸੋਹਣੀ' ਵਿਚਲੇ, ਇਕ ਸਿਅਰ ਦੇ ਆਪਣੀ ਕਵਿਤਾ ਵਿਚ ਕੋਈ ਵੀ ਫ਼ਾਰਸੀ ਹਵਾਲਾ ਨਹੀਂ ਦਿੱਤਾ । ਇਸ ਇਕ ਹਵਾਲੇ, ਜਿਸ ਨੂੰ ਉਸ ਨੇ ਕਿਸੇ ਫ਼ਾਰਸੀ ਕਵੀ ਤੋਂ ਨਹੀਂ ਸਗੋਂ ਸ਼ੇਕ ਸ਼ਰੀਫ਼ ਦੇ ਮਹਾਨ ਸਿੰਧੀ ਸੂਫ਼ੀ ਦਰਵੇਸ ਸਾਹ ਇਨਾਇਤ ਸ਼ਾਹ ਤੋਂ ਲਿਆ ਹੈ, ਦੀ ਵਰਤੋਂ ਵੀ ਬੜੇ ਹੀ ਕਲਾਤਮਕ ਢੰਗ ਨਾਲ ਕੀਤੀ ਗਈ ਹੈ—

ਮਹਿਬੂਬ ਦੇ ਪੈਰਾ ਉਤੇ
ਜੇਕਰਾ ਮੇਰਾ ਸਿਰ ਝੁਕ ਜਾਏ
ਤਾ ਕਿਹੜੀ ਵੱਡੀ ਗਲ ਹੈ ।

ਉਂਜ ਸ਼ਾਹ ਨੇ ਕਦੀ ਕਦੀ ਕੁਰਾਨ ਸ਼ਰੀਫ ਅਤੇ ਰਵਾਇਤਾ ਵਿਚੋਂ ਸ਼ਿਅਰਾ ਦੇ ਹਵਾਲੇ ਦਿੱਤੇ ਹਨ ਪਰ ਉਸ ਨੇ ਕਾਵਿਕ ਵਿਆਖਿਆ ਦੇ ਆਪਣੇ ਵਿਲਖਣ ਅੰਦਾਜ ਨਾਲ ਇਹਨਾ ਦੀ ਰੂਹਾਨੀ ਮਹੱਤਤਾ ਨੂੰ ਪੂਰੀ ਤਰ੍ਹਾਂ ਸਪਸਟ ਕੀਤਾ ਹੈ ।

ਸ਼ਾਹ ਦੀਆ ਤੁਲਨਾਵਾ ਉਸ ਦੇ ਪਿਆਰੇ ਪ੍ਰਾਂਤ ਦੀਆਂ ਸਾਧਾਰਣ ਅਤੇ ਨਿਗੂਣੀਆ ਵਸਤਾਂ ਤੋਂ ਲਈਆਂ ਗਈਆ ਹਨ । ਇਹਨਾ ਵਿਚਲੀ ਚਿੰਨ੍ਹਾਤਮਕ ਮਹੱਤਤਾ ਉਸ ਦੇ ਹਮਵਤਨ ਬੜੀ ਆਸਾਨੀ ਨਾਲ ਸਮਝ ਲੈਂਦੇ ਹਨ । ਵਿਆਖਿਆ ਵਜੋਂ ਕੁਝ ਮਿਸਾਲਾਂ ਦਿੱਤੀਆ ਜਾ ਸਕਦੀਆਂ ਹਨ—

'ਸਮੁੰਦਰ ਚਕੱਰ ਖਾਦਾ ਹੈ,
ਜਿਵੇਂ ਚਾਟੀ ਵਿਚ ਦਹੀ।'
'ਗ਼ਮ ਚਿੱਟੀਆਂ ਕੀੜੀਆਂ ਵਾਗ
ਸਿਖਰ ਉਤੇ ਪੁਜ ਗਏ ਹਨ।'
'ਦੁਖ ਨੇ ਮੇਰੇ ਦਿਲ ਨੂੰ,
ਵੇਲ ਵਾਂਗ ਜਕੜ ਲਿਆ ਹੈ।'
'ਸੋਹਣੀ ਨੇ ਦਰਿਆਉਂ ਪਾਰ
ਆਪਣੇ ਮਹਿਬੂਬ ਮਿਹਰ ਦੀ ਕੁਟੀਆ ਵਿਚ
ਅਗ ਨੂੰ ਬਲਦੇ ਵੇਖਿਆ,
ਜਿਵੇਂ ਮਿੱਟੀ ਦਾ ਦੀਵਾ ਟਿਮਟਿਮਾ ਰਿਹਾ ਹੋਵੇ।'
'ਤਮਾਚੀ ਨੇ ਮਛੇਰਿਆਂ ਦੇ ਘਰ ਵਿਚ ਮੋਤਿਆਂ ਨੂੰ
ਘੋਗਿਆਂ ਅਤੇ ਚਾਨਿਆ ਵਾਗ ਬਖੇਰ ਦਿੱਤਾ।'
'ਕਟਣ ਨਾਲ ਜਿਵੇਂ ਘਾਹ ਦੀ ਤਿੜ ਚੀਕਦੀ ਹੈ
ਉਂਜ ਹੀ ਮੇਰਾ ਦਿਲ ਮਹਿਬੂਬ ਦੀ ਜੁਦਾਈ ਵਿਚ
ਵਰਲਾਪ ਕਰਦਾ ਹੈ।'
'ਲੁਹਾਰ ਜਿਵੇਂ ਕੁੰਡੇ ਵਿਚ ਕੁੰਡਾ ਫਸਾਦਾ ਹੈ
ਉਂਜ ਹੀ ਮੇਰੇ ਮਹਿਬੂਬ ਨੇ ਮੇਰੇ ਦਿਲ ਨੂੰ ਫਸਾ ਲਿਆ ਹੈ।'
'ਬਰਸਾਤ ਦੇ ਮੌਸਮ ਵਿਚ ਮੈਦਾਨਾ ਵਿਚ
ਜਿਵੇਂ ਝਾੜੀਆ ਉਗ ਪੈਂਦੀਆ ਹਨ
ਇਵੇਂ ਹੀ ਮਹਿਬੂਬ ਦੀ ਜੁਦਾਈ ਵਿਚ
ਮੇਰੇ ਦਿਲ ਵਿਚ ਗ਼ਮ ਉਗਦਾ ਹੈ।'
'ਉਹ ਮੇਰੇ ਸਰੀਰ ਵਿਚੋਂ ਦੁੱਖ ਨੂੰ ਇੰਜ ਛਾਨਦਾ ਹੈ
ਜਿਵੇਂ ਮਿੱਟੀ ਵਿਚੋਂ ਦਾਣੇ ਛਣਦੇ ਹਨ।'
'ਅਪਰੈਲ ਦੇ ਬਦਲਾ ਵਾਗ
ਮੇਰੇ ਨੈਣਾ 'ਚੋਂ ਨੀਰ ਵਗਦਾ ਹੈ
ਪਰ ਧੁੰਦਲਾਹਟ ਪੈਦਾ ਨਹੀਂ ਹੁੰਦੀ।'
'ਧੁੱਪ-ਰੰਗਾ ਯੋਗੀ
ਪਤੰਗੇ ਵਾਂਗ ਉਭਰ ਕੇ ਸਾਮ੍ਹਣੇ ਆਇਆ।
'ਜਿਵੇਂ ਸਿੱਪੀ ਬਦਲਾ ਨੂੰ ਸਹਿਕਦੀ
ਇੰਜ ਹੀ ਆਪਣੀ ਜਨਮ-ਭੂਮੀ ਮਾਲੀਰ ਲਈ
ਮਾਰੂ ਦਾ ਦਿਲ ਵਿਲਕਦਾ ਹੈ।'
'ਜਿਵੇਂ ਪਾਣੀ ਵਿਚ ਨਮਕ
ਤਿਵੇਂ ਪਿਆਰ ਵਿਚ ਮੇਰਾ ਦਿਲ।'

'ਨਿੰਮ ਦੀ ਟਾਹਣੀ ਵਾਂਗ
ਉਹਨਾ ਨੇ ਮੇਰਾ ਦਿਲ ਉਖੇੜ ਦਿਤਾ ।'

ਆਪਣੇ ਦਰਸ਼ਨ ਦੀ ਵਿਆਖਿਆ ਕਰਦੇ ਹੋਏ ਸ਼ਾਹ ਦੂਸਰੇ ਕਵੀਆਂ ਵਾਂਗ ਈਰਾਨ ਅਤੇ ਅਰਬ ਦੇ ਸੂਫ਼ੀਆਂ ਦੇ ਨਾਵਾ ਦਾ ਵਰਨਣ ਨਹੀਂ ਕਰਦਾ, ਸਿਵਾਏ ਰੋਮੀ ਅਤੇ ਮਨਸੂਰ ਦੇ ਅਤੇ ਉਹ ਵੀ ਦੋ ਚਾਰ ਵਾਰ ਹੀ । ਉਸ ਨੂੰ ਭਾਰਤੀ ਜੋਗੀਆਂ ਨਾਲ ਸਨੇਹ ਹੈ । ਉਸ ਦਾ ਪ੍ਰੇਮ-ਰਹੱਸਵਾਦ ਸਿੰਧ ਦੀ ਲੋਕ ਧਾਰਾ ਤਕ ਹੀ ਸੀਮਿਤ ਹੈ । ਉਸ ਦੀ ਕਵਿਤਾ ਵਿਚ ਲੈਲਾ ਮਜਨੂੰ, ਸੀਰੀਂ ਫ਼ਰਹਾਦ, ਵਰਗੀਆ ਰੋਮਾਨੀ ਦੰਦ-ਕਥਾਵਾ ਦਾ ਕੋਈ ਜਿਕਰ ਨਹੀਂ ਆਉਂਦਾ, ਹਾਲਾਕਿ ਇਹ ਪੂਰਬ ਦੇ ਕਵੀਆ ਅਤੇ ਆਮ ਲੋਕਾਂ ਵਿਚ ਬਹੁਤ ਹੀ ਮਸ਼ਹੂਰ ਹਨ ।

ਉਸ ਦੇ 'ਸੁਰਾਂ' ਦਾ ਕੇਂਦਰ-ਬਿੰਦੂ ਨਾਇਕ ਨਹੀਂ, ਸਗੋਂ ਨਾਇਕਾਵਾ ਹਨ । ਸਾਹ ਦੀਆ ਨਾਇਕਾਵਾਂ ਦੀ ਉਹੀ ਮਹੱਤਤਾ ਹੈ ਜੋ ਫ਼ਾਰਸੀ ਪੁਸਤਕਾਂ ਵਿਚ ਮਜਨੂੰ ਅਤੇ ਫ਼ਰਹਾਦ ਦੀ ਹੈ । ਪ੍ਰਚੱਲਤ ਮਾਰਗ ਤੋਂ ਇਹ ਇਕ ਨਵਾ ਖ਼ੁਸਗਵਾਰ ਵਖਰਾਪਣ ਹੈ ।

ਦੁਨੀਆ ਭਰ ਦਿਆ ਕਵੀਆ ਨੇ ਦੇਸ਼-ਭਗਤੀ ਦੇ ਭਾਵਾ ਨੂੰ ਉੱਜਲ ਅਤੇ ਉੱਤਮ ਲਫ਼ਜ਼ਾ ਵਿਚ ਅਭਿਵਿਅਕਤ ਕੀਤਾ ਹੈ । ਸਾਹ ਦੀ 'ਸੁਰਮਾਰੀ' ਵਿਚ ਇਸ ਭਾਤ ਦੇ ਵਧੀਆ ਸਿਅਰ ਮਿਲਦੇ ਹਨ । ਉਹਦੇ ਲਈ ਤਾ ਆਪਣੇ ਦੇਸ ਦੀ ਮਿੱਟੀ ਦੁਨੀਆ ਦੀ ਸਭ ਤੋਂ ਜ਼ਿਆਦਾ ਸੁਗੰਧੀ ਵਾਲੀ ਕਸਤੂਰੀ ਤੋਂ ਵਧ ਕੀਮਤੀ ਹੈ ਅਤੇ ਆਪਣੇ ਦੇਸ ਦੀ ਮਿੱਟੀ ਵਿਚ ਦਫ਼ਨਾਏ ਜਾਣ ਦਾ ਮਤਲਬ ਹੈ ਅਮਰ ਜੀਵਨ ਦੀ ਪ੍ਰਾਪਤੀ ।

ਆਤਮਿਕ ਆਗੂ ਉਸ ਦੀ ਕਵਿਤਾ ਵਿਚ ਲੁਹਾਰ, ਝਟਕਈ, ਤੀਰ ਅੰਦਾਜ਼, ਮਛੇਰਾ, ਧੋਬੀ, ਰੰਗਸਾਜ ਆਦਿ (ਸ਼ੁੱਧਤਾ ਦੇ ਸਿਲਸਿਲੇ ਦੇ ਅਨੁਸਾਰ) ਦੀ ਭੂਮਿਕਾ ਵਾਰੋ ਵਾਰੀ ਨਿਭਾਉਂਦਾ ਹੈ । ਲੋਹਾਰ ਦਾ ਕੰਮ ਹੈ ਜੰਗ ਲੱਗੇ ਲੋਹੇ ਨੂੰ ਅੱਗ ਵਿਚ ਪਾਣਾ, ਫਿਰ ਪਾਣੀ ਵਿਚੋਂ ਲੰਘਾ ਕੇ ਹਥੋੜੇ ਨਾਲ ਕੁੱਟਦੇ ਹੋਏ ਇਸ ਨੂੰ ਚਮਕਦੇ ਹੋਏ ਫ਼ੌਲਾਦ ਦਾ ਰੂਪ ਦੇਣਾ । ਇੰਜ ਹੀ ਆਤਮਿਕ ਆਗੂ ਅਭਿਲਾਸ਼ੀ ਨੂੰ ਔਖੇ ਇਮਤਿਹਾਨਾ ਵਿਚੋਂ ਲੰਘਾ ਕੇ ਇਕ ਉੱਜਲ ਆਤਮਿਕ ਨਾਇਕ ਵਿਚ ਬਦਲ ਦਿੰਦਾ ਹੈ—

ਲੋਹਾਰ ਦੀ ਝੁੱਗੀ ਦਾ ਤੂੰ ਤਾ ਹੀ ਪਤਾ ਪੁੱਛ
ਜੇਕਰ ਤੂੰ ਆਪਣੇ ਸਿਰ ਨੂੰ ਅਹਿਰਣ ਬਣਾ ਲਿਆ ਹੈ ।

ਪ੍ਰੇਮਿਕਾ ਆਪਣੇ ਪ੍ਰੇਮੀ ਨੂੰ ਇੰਜ ਹੀ ਆਪਣੇ ਵੱਲ ਆਕਰਸਿਤ ਕਰਦੀ ਹੈ ਜਿਵੇਂ ਮਛੇਰਾ ਪਾਣੀ ਵਿਚੋਂ ਮੱਛੀ ਨੂੰ ਖਿੱਚਦਾ ਹੈ । ਇਹ ਵੱਖਰੀ ਗੱਲ ਹੈ ਕਿ ਪ੍ਰੇਮਿਕਾ ਦੀ ਕੁੰਡੀ ਅਦਿੱਖ ਅਤੇ ਧਾਗਾ-ਰਹਿਤ ਹੁੰਦੀ ਹੈ, ਪਰ ਇਸ ਨੂੰ ਹਟਾਇਆ ਨਹੀਂ ਜਾ ਸਕਦਾ—

ਮਹਿਬੂਬ ਨੇ ਮੇਰੇ ਸੰਘ ਵਿਚ ਕੁੰਡੀ ਤਾ ਫਸਾ ਦਿੱਤੀ ਹੈ
ਪਰ ਇਸ ਨੂੰ ਬਾਹਰ ਕਢਣੋਂ ਇਨਕਾਰ ਕਰ ਦਿੱਤਾ ਹੈ ।

ਸ਼ਾਹ ਲਈ ਥਾਰ ਦੇ ਗਰੀਬੜੇ ਆਜੜੀ, ਭਾਵ ਮਾਰੀ ਦੇ ਰਿਸਤੇਦਾਰ

'ਨੇਕ ਆਤਮਾਵਾਂ' ਹਨ ਜੋ 'ਉੱਜਲ ਮਾਲੀਰ' ਵਿਚ ਨਿਵਾਸ ਕਰਦੀਆਂ ਹਨ—'ਉਹ ਰੱਬੀ ਨਗਰ ਜਿਥੇ ਉਹਨਾਂ ਦੀਆਂ ਉੱਤਮ ਆਤਮਾਵਾਂ ਦਾ ਨਿਵਾਸ ਹੈ।'

ਸ਼ਾਹ ਦੀ 'ਸੁਰ ਕਪੋਤੀ' ਜੁਲਾਹੇ ਅਤੇ ਚਰਖ਼ੇ ਦੀ ਚਿੰਨ੍ਹਾਤਮਿਕਤਾ ਉਤੇ ਆਧਾਰਿਤ ਹੈ। ਮਨੁੱਖ ਜੁਲਾਹਾ ਹੈ ਅਤੇ ਉਸ ਦਾ ਦਿਲ ਚਰਖਾ। ਰੱਬ ਦੇ ਨਾਂ ਦਾ ਜਾਪ ਕੱਤਿਆ ਹੋਇਆ ਸੂਤ ਹੈ।

ਵਿਆਖਿਆ ਕਰਨ ਵੇਲੇ ਸ਼ਾਹ ਸਿੰਧ ਦੇ ਲਾਹੇਵੰਦ ਕਿੱਤਿਆਂ ਨੂੰ ਅੱਖੋਂ ਉਹਲੇ ਨਹੀਂ ਕਰਦਾ। ਉਹਨੀਂ ਦਿਨੀਂ ਸਿੰਧੀ ਜੌਹਰੀਆਂ ਅਤੇ ਸ਼ਾਹੂਕਾਰਾਂ ਨੇ ਬਦੇਸ਼ਾਂ ਵਿਚ ਕਾਫ਼ੀ ਨਾਮਣਾ ਖੱਟਿਆ ਹੋਇਆ ਸੀ। ਇਸ ਲਈ ਰੂਹਾਨੀ ਉਸਤਾਦ 'ਸਾਹੂਕਰ' ਹਨ ਜਿਨ੍ਹਾਂ ਨੂੰ ਖਰੇ ਅਤੇ ਖੋਟੇ ਸੋਨੇ ਦਾ ਪਤਾ ਹੈ। ਉਹ 'ਜੌਹਰੀ' ਹਨ ਜੋ ਆਪਣੇ ਸ਼ੀਸ਼ਿਆਂ ਰਾਹੀਂ ਅਸਲੀ ਅਤੇ ਨਕਲੀ ਹੀਰੇ ਦੇ ਫ਼ਰਕ ਦਾ ਪਤਾ ਲਗਾ ਲੈਂਦੇ ਹਨ। ਉਹ 'ਮਣੀਕਾਰ', ਹਨ ਜਿਹੜੇ ਕੀਮਤੀ ਹੀਰਿਆਂ ਅਤੇ ਲਾਲਾਂ ਨੂੰ ਤਰਾਸ਼ਦੇ ਹਨ। 'ਸੌਦਾਗਰ' ਹਨ ਜੋ ਸਮੁੰਦਰੀ ਸਫ਼ਰ ਕਰਦੇ ਹਨ ਤਾਂ ਜੋ ਲੰਕਾ ਤੋਂ ਸੋਨਾ ਲਿਆ ਸਕਣ। ਅਫ਼ਸੋਸ ਕਿ ਹੁਣ ਸੱਚੇ 'ਸਾਹੂਕਾਰ', 'ਮਣੀਕਾਰ' ਅਤੇ 'ਜੌਹਰੀ' ਇਸ ਦੁਨੀਆ ਵਿਚ ਨਹੀਂ। ਉਹਨਾਂ ਦੀ ਥਾਂ 'ਤੇ ਪਖੰਡੀ ਆ ਗਏ ਹਨ। ਸ਼ਾਹ ਸੰਤਾਪ ਕਰਦਾ ਹੈ—

ਸਾਹੂਕਾਰ ਜਾ ਚੁੱਕੇ ਹਨ
ਸੋਨੇ, ਤੂੰ ਵੀ ਗ਼ਾਇਬ ਹੋ ਜਾ।
ਹੋਰ ਕੌਣ ਤੇਰਾ ਮੁੱਲ ਪਾ ਸਕਦਾ ਹੈ
ਤੈਨੂੰ ਤਾਂਬੇ ਵਿਚ ਮਿਲਾ ਦਿੱਤਾ ਜਾਏਗਾ।
ਉਹ ਮਣੀਕਾਰ ਵੀ ਚਲੇ ਗਏ
ਜਿਹੜੇ ਲਾਲਾਂ ਅਤੇ ਹੀਰਿਆਂ ਦਾ ਮੁੱਲਾਂਕਣ ਕਰਦੇ ਸਨ।
ਉਹਨਾਂ ਦੀ ਥਾਂ 'ਤੇ ਹੁਣ ਲੋਹਾਰ
ਜ਼ੰਗਾਲੇ ਹੋਏ ਲੋਹੇ ਨੂੰ ਕੁਟਦੇ ਨਜ਼ਰ ਆਉਂਦੇ ਹਨ।

ਊਠ ਅਤੇ ਬੇੜੀ ਸ਼ਾਹ ਦੇ ਖਿਆਲਾਂ ਨੂੰ ਟੁੰਬਦੇ ਹਨ। ਉਹ ਮਨੁੱਖੀ ਮਨ ਦੀ ਤੁਲਨਾ ਊਠ ਨਾਲ ਕਰਦਾ ਹੈ ਜੋ ਬੇਸਵਾਦ ਭੱਦੀਆਂ ਝਾੜੀਆਂ ਵਲ ਜਾਂਦਾ ਹੈ, ਭਾਵੇਂ ਉਸ ਨੂੰ ਗੁਲਾਬ ਦਾ ਭੋਜਨ ਕਰਵਾਇਆ ਜਾਏ ਜਾਂ ਸੋਨੇ ਚਾਂਦੀ ਨਾਲ ਸਜਾਇਆ ਜਾਏ। ਹੋਰ ਥਾਵਾਂ ਵਾਂਗ ਸਿੰਧ ਦੇ ਊਠ ਵਿਚ ਇਹ ਖੂਬੀ ਵੀ ਹੈ ਕਿ ਉਹ ਭਾਰੀ ਬੋਝਾ ਚੁੱਕ ਕੇ ਲੰਮਾ ਅਤੇ ਕਠਿਨ ਸਫ਼ਰ ਭੁੱਖਾ ਪਿਆਸਾ, ਸਰਦੀ ਅਤੇ ਗਰਮੀ ਵਿਚ, ਬਿਨਾਂ ਹੀਲੋ ਹੁੱਜਤ ਕਰ ਲੈਂਦਾ ਹੈ। ਮਨੁੱਖੀ ਮਨ ਨੂੰ ਵੀ ਜੇਕਰ ਠੀਕ ਤਰ੍ਹਾਂ ਵਸ ਵਿਚ ਕੀਤਾ ਜਾਏ ਤਾਂ ਇਹ ਵੀ ਅਧਿਆਤਮਕ ਮਾਰਗ ਉਤੇ ਇਸੇ ਢੰਗ ਨਾਲ ਚੱਲੇਗਾ।

ਮੈਂ ਇਸ ਨੂੰ ਝਾੜੀ ਨਾਲ ਬੰਨ੍ਹ ਕੇ
ਇਹਦੇ ਲਈ ਗੁਲਾਬ ਦੀਆਂ ਡੋਡੀਆਂ ਦਾ
ਪ੍ਰਬੰਧ ਕਰਨ ਚਲਾ ਗਿਆ।
ਬੁਰੀ ਨੀਯਤ ਵਾਲਾ ਊਠ ਚੋਰੀ ਛਿਪੇ

ਬੇਸਵਾਦ ਘਾਹ ਨੂੰ ਮੂੰਹ ਮਾਰ ਲੈਂਦਾ ਹੈ।
ਮਾਏ ਨੀ, ਇਸ ਦੇ ਤੌਰ ਤਰੀਕਿਆਂ ਨੇ
ਮੈਨੂੰ ਚਕਰਾ ਦਿੱਤਾ ਹੈ।

'ਸੁਰ ਸਿਰੀ ਰਾਗ' ਵਿਚ ਸ਼ਾਹ ਮਨੁੱਖੀ ਸਰੀਰ ਨੂੰ ਇਕ ਐਸੀ ਬੇੜੀ ਵਾਂਗ ਸਮਝਦਾ ਹੈ ਜਿਸ ਦੇ ਪੇਂਦੇ ਵਿਚ ਅਣਗਿਣਤ ਛੇਕ ਹੋਣ ਅਤੇ ਜੋ ਤੇਜ ਵਿਰੋਧੀ ਹਵਾਵਾਂ ਦੀ ਲਪੇਟ ਵਿਚ ਆ ਕੇ ਤੂਫਾਨੀ ਲਹਿਰਾਂ ਉਤੇ ਡੋਲ ਰਹੀ ਹੋਵੇ। 'ਸੱਚੇ ਕਪਤਾਨ' ਬਾਰ ਬਾਰ ਖਤਰੇ ਦੀ ਘੰਟੀ ਵਜਾਦੇ ਹਨ ਪਰ ਲਾਪ੍ਰਵਾਹ ਮਲਾਹ ਇਸ ਵਲ ਧਿਆਨ ਘੱਟ ਹੀ ਦਿੰਦਾ ਹੈ। ਮਹਾਨ ਕਵੀ ਸਾਨੂੰ ਇੰਜ ਝਿੜਕਦਾ ਹੈ—

ਸਾਵਧਾਨੀ ਨੂੰ ਮਨ ਵਿਚੋਂ ਨਾ ਵਿਸਾਰੋ
ਜਿੰਨਾ ਚਿਰ ਤੁਸੀਂ ਸਮੁੰਦਰ ਵਿਚ ਹੋ।
ਜਹਾਜਰਾਨ, ਨੀਂਦ ਨਾਲ ਤੇਰਾ ਇਹ ਪਿਆਰ
ਸ਼ਾਇਦ ਤੈਨੂੰ ਤਬਾਹੀ ਵਲ ਲਿਜਾ ਰਿਹਾ ਹੈ।
ਸਮੁੰਦਰ ਵਿਚ ਪੂਰੀ ਤਰ੍ਹਾਂ ਸਾਵਧਾਨ ਰਹਿ
ਅਤੇ ਆਪਣੀ ਬੇੜੀ ਨੂੰ ਸਹੀ-ਸਲਾਮਤ
ਕਿਨਾਰੇ ਤੀਕ ਲੈ ਜਾ।

ਸਿੰਧ ਇਕ ਤਰ੍ਹਾਂ ਨਾਲ 'ਪੰਛੀਆਂ ਦਾ ਸਵਰਗ ਹੈ। ਏਥੇ ਬੁਲਬੁਲ, ਤੋਤਾ, ਮੋਰ, ਬਾਜ਼, ਬਤਖ, ਕੂੰਜ, ਕੋਇਲ, ਮੁਰਗਾਬੀ, ਤਿੱਤਰ, ਕਾਂ, ਬਗਲਾ, ਸਾਰਸ, ਹੰਸ, ਚੀਲ, ਗਿੱਧ, ਚਿੜੀ, ਕਬੂਤਰ, ਨੀਲਕੰਠ ਅਤੇ ਦੂਸਰੇ ਕਈ ਭਾਂਤ ਦੇ ਘਰੇਲੂ, ਰੇਗਿਸਤਾਨੀ ਅਤੇ ਪਹਾੜੀ ਪੰਛੀ ਮਿਲਦੇ ਹਨ। ਸ਼ਾਹ ਨੇ ਇਹਨਾ ਦੇ ਲੱਛਣਾ ਦਾ ਅਧਿਐਨ ਕੀਤਾ ਹੈ ਅਤੇ ਨੈਤਕ, ਦ੍ਰਿਸ਼ਟਾਤਕ ਅਤੇ ਅਧਿਆਤਮਕ ਮਨੋਰਥ ਲਈ ਰੂਪਕ ਵਜੋਂ ਇਹਨਾ ਦੀਆ ਮਿਸਾਲਾ ਦਿੱਤੀਆਂ ਹਨ।

ਸ਼ਾਹ ਨੇ ਇੰਜ ਸੱਸੀ ਪੁੰਨੂੰ ਦੀ ਤਲਾਸ਼ ਵਿਚ ਇਕ ਮੋਰ ਵਾਂਗ ਇਕ ਰੁੱਖ ਤੋਂ ਦੂਸਰੇ ਰੁੱਖ ਉਤੇ ਛਾਲ ਮਾਰਦੇ ਦਰਸਾਇਆ ਹੈ ਕਿਉਂਕਿ ਉਸ ਨੇ ਰੰਗਦਾਰ ਅਤੇ ਮਨਮੋਹਿਕ ਵਸਤਰ ਪਹਿਨੇ ਹੋਏ ਸਨ। ਉਸ ਦੀ ਆਵਾਜ ਏਨੀ ਮਿੱਠੀ ਅਤੇ ਮਧੁਰ ਹੈ ਜਿੰਨੀ ਕਿ ਤੋਤੇ ਜਾ ਕੋਇਲ ਜਾ ਸਾਰਸ ਦੀ।

ਸਿੰਧੀ ਕਵਿਤਾ ਵਿਚ ਕਾਂ ਦਾ ਮਹਿਬੂਬ ਦੇ ਏਲਚੀ ਵਾਂਗ ਸਵਾਗਤ ਕੀਤਾ ਜਾਂਦਾ ਹੈ ਅਤੇ ਸਾਡੇ ਕਵੀ ਇਸ ਨੂੰ ਕਈ ਤਰੀਕਿਆ ਨਾਲ ਪੁਚਕਾਰਦੇ ਹਨ ਤਾਂ ਜੋ ਇਹ ਮਹਿਬੂਬ ਨਾਲ ਮਿਲਾਪ ਹੋਣ ਦੀ ਸੰਭਾਵਨਾ ਦੀ ਸੂਚਨਾ ਲਿਆਵੇ ਜਾਂ ਆਸ਼ਕ ਦੀ ਬੇਨਤੀ ਅਤੇ ਸਲਾਮ ਉਸ ਤੀਕ ਪਹੁੰਚਾਵੇ।

ਸੰਸਕ੍ਰਿਤ ਕਵਿਤਾ ਵਿਚ 'ਹੰਸ' ਜਾ 'ਰਾਜਹੰਸ' ਦਾ ਜਿਹੜਾ ਜਿਕਰ ਹੈ ਉਹ ਵਾਸਤਵਿਕ ਹੋਣ ਦੀ ਥਾਵੇਂ ਕਾਵਿਮਈ ਹੈ। ਇਸ ਨੂੰ ਬ੍ਰਹਮਾ ਦੀ ਸਵਾਰੀ ਵਜੋਂ ਪੇਸ਼ ਕੀਤਾ ਗਿਆ ਹੈ, ਬਲਕਿ ਕਦੀ ਕਦੀ ਬ੍ਰਹਮਾ ਆਪ ਹੀ। ਇਹ ਸ਼ਬਦ ਇਕ ਖ਼ਾਸ ਮਤ ਦੇ ਜੋਗੀ ਨਾਲ ਵੀ ਜੋੜਿਆ ਜਾਂਦਾ ਹੈ। ਸ਼ਾਹ ਦੀ 'ਸੁਰ ਕਰਯਾਲ' ਵਿਚ ਹੰਸ ਜਾਂ ਹੰਜ, ਸਿੰਧੀ ਵਿਚ ਇਹੀ ਇਸ ਦਾ ਨਾਂ ਹੈ, 'ਰੱਬ ਦੇ ਬੰਦੇ' ਜਾ 'ਬੋਧੀ' ਦਾ ਪ੍ਰਤੀਕ ਹੈ।

ਬਗਲਾ ਅਤੇ ਕਾਂ ਦੁਨੀਆ ਦੇ ਆਮ ਮਨੁਖਾ ਦੇ ਪ੍ਰਤੀਕ ਹਨ, ਜਿਨ੍ਹਾ ਦੇ ਵਿਚਾਰ ਨੀਵੀਂ ਪਧਰ ਦੇ ਹੁੰਦੇ ਹਨ । ਹੰਸ ਬਗਲਿਆਂ ਅਤੇ ਕਾਵਾ ਵਿਚ ਨਹੀਂ ਰਹਿੰਦਾ । ਇਹ ਅਮਮਾਨ ਵਿਚ ਉਚਾ ਉਡਦਾ ਹੈ ਅਤੇ ਕਿਸੇ ਉਚੇ ਪਰਬਤ ਦੀ ਚੋਟੀ ਉਤੇ ਸਵਛ ਅਤੇ ਨਿਰਮਲ ਜਲ ਦੇ ਸੋਮੇ ਨੂੰ ਭਾਲਦਾ ਹੈ । ਇਹ ਡੂੰਘਾ ਗੋਤਾ ਲਗਾਂਦਾ ਹੈ ਅਤੇ ਤਲ ਉਤੋਂ ਕੀਮਤੀ ਕੰਕਰ ਚੁਕਦਾ ਹੈ । ਹਾਂ, ਇਹ ਉਚਾ ਉਡਦਾ ਹੈ ਅਤੇ ਡੂੰਘੀ ਚੁਭੀ ਮਾਰਦਾ ਹੈ । ਇਹੀ ਇਕ ਰੂਹ ਵਾਲੇ ਬੰਦੇ ਦਾ ਉਘਾ ਚਿੰਨ੍ਹ ਹੈ । ਕਾ ਅਤੇ ਬਗਲੇ ਗੰਦੇ ਛਪੜਾ ਦੇ ਕੰਡਿਆ ਉਤੇ ਮੱਛੀਆਂ ਜਾ ਮੁਰਦਾਰ ਦੀ ਭਾਲ ਵਿਚ ਬੈਠੇ ਰਹਿੰਦੇ ਹਨ । ਇੰਜ ਹੀ ਦੁਨਿਆਵੀ ਲੋਕ ਪਦਾਰਥਕ ਵਸਤੂਆਂ ਦੀ ਭਾਲ ਕਰਦੇ ਹਨ, ਕਿਉਂਕਿ ਉਹਨਾਂ ਨੂੰ ਨਾ ਤਾ ਉਡਣਾ ਆਉਂਦਾ ਹੈ ਅਤੇ ਨਾ ਹੀ ਚੁਭੀ ਮਾਰਨੀ । ਇਹ ਦੁਨੀਆ ਇਕ ਗੰਦਾ ਛਪੜ ਹੈ, ਜਿਸ ਉਤੇ ਬਗਲਿਆ ਅਤੇ ਕਾਵਾਂ ਦੀ ਭਰਮਾਰ ਹੈ । ਸ਼ਾਹ ਨੇ 'ਸੁਰ ਕਰਯਾਲ' ਵਿਚ ਇਸੇ ਚਿੰਨ੍ਹਾਤਮਿਕਤਾ ਨੂੰ ਪੇਸ਼ ਕੀਤਾ ਹੈ—

ਬਗਲਿਆਂ ਤੋਂ ਦੂਰ ਹਟਦਾ ਹੋਇਆ
ਹੰਸ ਉਚਾ ਉਡ ਗਿਆ
ਅਤੇ ਉਸ ਥਾ ਨੂੰ ਲਭ ਲਿਆ
ਜਿੱਥੇ ਉਸ ਦਾ ਮਹਿਬੂਬ ਵਸਦਾ ਹੈ ।
ਉਸ ਦੀਆ ਅੱਖਾਂ
ਸਮੁੰਦਰ ਦੀ ਡੂੰਘਾਣ ਵਿਚ ਹਨ,
ਉਸ ਦੀ ਤਲਾਸ਼ ਉਹ ਮੋਤੀ ਹਨ
ਜੋ ਇਸ ਦੇ ਧਰਾਤਲ ਉਤੇ ਪਏ ਹਨ ।

ਅਜੋਕੀ ਦੁਨੀਆਂ ਨੂੰ ਪਾਖੰਡੀਆ ਅਤੇ ਕਪਟੀਆਂ ਨੇ ਦੂਸ਼ਿਤ ਕੀਤਾ ਹੋਇਆ ਹੈ, ਜਿਵੇਂ ਬਗਲੇ ਜਾਂ ਕਾਂ ਕਿਸੇ ਨਦੀ ਜਾ ਝੀਲ ਦੇ ਨਿਰਮਲ ਜਲ ਨੂੰ ਖ਼ਰਾਬ ਕਰ ਦਿੰਦੇ ਹਨ । ਇਸ ਲਈ ਰੱਬ ਦੇ ਬੰਦੇ ਇਸ ਝੂਠੀ ਅਤੇ ਦੁਰਾਚਾਰੀ ਦੁਨੀਆ ਦੇ ਭ੍ਰਿਸ਼ਟ ਵਾਤਾਵਰਣ ਵਿਚ ਰਹਿਣਾ ਨਹੀਂ ਚਾਹੁੰਦੇ—

ਸਵਛ ਪਾਣੀ ਨੂੰ ਕਾਵਾਂ ਨੇ ਪਲੀਤ ਕਰ ਦਿੱਤਾ ਹੈ
ਹੰਸ ਉਸ ਥਾ ਉਤੇ ਜਾਣੋਂ ਸੰਕੋਚ ਕਰਦੇ ਹਨ ।

ਫਿਰ ਇਹ ਆਖਰੀ ਝਾੜ ਝਪਟ—

ਇਕ ਵਾਰ ਜੋ ਤੁਸੀਂ
ਗੁਣਵਾਨ ਹੰਸਾਂ ਵਿਚ ਰਹਿ ਲਵੋ
ਫੇਰ ਤੁਸੀਂ ਕਦੀ ਵੀ
ਬਗਲਿਆਂ ਵਿਚ ਨਹੀਂ ਵਿਚਰੋ ਗੇ ।

'ਕਰਯਾਲ' ਮੋਰ ਦਾ ਹੀ ਦੂਸਰਾ ਨਾਂ ਹੈ । ਇਸ 'ਸੁਰ' ਵਿਚ 'ਮੋਰ' ਆਤਮਿਕ ਆਗੂ ਜਾਂ ਸੰਪੂਰਣ ਗੁਰੂ ਦਾ ਪ੍ਰਤੀਕ ਹੈ । ਮੋਰ ਦਾ ਸੱਪਾਂ, ਖਾਸ ਕਰਕੇ ਕੋਬਰਾ, ਨੂੰ ਮਾਰਨ ਦਾ ਆਪਣਾ ਹੀ ਅੰਦਾਜ਼ ਹੈ । ਮਨੁਖੀ ਮਨ ਵੀ ਕੋਬਰਾ ਵਾਂਗ ਜ਼ਹਰੀਲਾ ਹੈ ਅਤੇ ਇਸ ਨੂੰ ਕੋਈ ਵੀ ਜਿੱਤ ਨਹੀਂ ਸਕਦਾ, ਜਿੰਨਾ ਚਿਰ ਕਿ ਉਸ ਨੂੰ ਕਿਸੇ ਸ਼ਕਤੀਵਾਨ

ਅਧਿਆਤਮਕ ਆਗੂ ਦੀ ਮਦਦ ਨਾ ਪ੍ਰਾਪਤ ਹੋਵੇ । ਅਫ਼ਸੋਸ ਕਿ ਰੱਬ ਦੇ ਬੰਦੇ, ਜਿਵੇਂ ਕਿ ਕਵੀ ਕਹਿੰਦਾ ਹੈ, ਇਸ ਸਮੇਂ ਦੁਰਲੱਭ ਹਨ—

ਕਿੰਝੀਰ ਝੀਲ ਵਿਚ ਮੈਂ
ਮੋਰ ਦੀ ਤਲਾਸ਼
ਬਹੁਤ ਹੀ ਉਤਸੁਕਤਾ ਨਾਲ ਕੀਤੀ
ਪਰ ਇਹ ਅਕਾਰਥ ਗਈ ।
ਉਹ ਹੰਸ ਜਿਨ੍ਹਾ ਦਾ ਮੈਂ ਉਪਾਸ਼ਕ ਹਾ
ਸਭ ਦੇ ਸਭ ਉੱਡ ਗਏ ਹਨ ।

ਸ਼ਾਹ ਨੇ ਆਪਣੇ ਪਿਆਰੇ ਪ੍ਰਾਂਤ ਸਿੰਧ ਦੇ ਪੰਛੀਆਂ ਅਤੇ ਪਸ਼ੂਆ ਦਾ ਹੀ ਜ਼ਿਕਰ ਕੀਤਾ ਹੈ । ਤਾਰੋ (ਥਲ ਦੀ ਕੋਇਲ) ਮੀਂਹ ਲਈ ਇੰਜ ਹੀ ਤਰਸਦੀ ਹੈ ਜਿਵੇਂ ਪ੍ਰੇਮੀ ਆਪਣੀ ਪ੍ਰੇਮਿਕਾ ਲਈ । ਬਬੀਓ ਇਕ ਰੇਗਿਸਤਾਨੀ ਪੰਛੀ ਹੈ ਜੋ ਥਲ ਵਿਚ ਗਰਮ ਹਵਾਵਾਂ ਦੇ ਚੱਲਣ ਨਾਲ ਮਰ ਜਾਂਦਾ ਹੈ—

ਬਬੀਓ ਵਾਗ ਮੈਂ
ਗਰਮ ਹਵਾ ਦੇ ਬੁੱਲੇ ਨਾਲ
ਮਰ ਜਾਵਾਂ,
ਜੇਕਰ ਕਦੀ ਮੈਂ
ਆਪਣੀ ਪ੍ਰੇਮਿਕਾ ਨੂੰ ਵਿਸਾਰਾਂ ।

ਵੱਖ ਵੱਖ ਸਥਿਤੀਆ ਵਿਚ ਫਸੀਆਂ ਦੋ ਆਤਮਾਵਾਂ ਦੇ ਮਿਲਾਪ ਦੀ ਵਿਆਖਿਆ ਕਵੀ ਕੰਵਲ ਫੁੱਲ ਅਤੇ ਮਧੂ-ਮੱਖੀ ਦੀ ਮਿਸਾਲ ਨਾਲ ਕਰਦਾ ਹੈ। ਇਸੇ 'ਸੁਰ' ਵਿਚ ਉਹ ਇਹ ਉਦਾਹਰਣ ਦਿੰਦਾ ਹੈ—

ਕੰਵਲ ਦੀਆ ਜੜ੍ਹਾ ਧਰਤੀ ਵਿਚ ਹਨ
ਪਰ ਮੱਖੀ ਉਪਰ ਉਡਦੀ ਹੈ ।
ਇਹਨਾ ਦਾ ਰੋਮਾਂਸ
ਸੱਚੇ ਪਿਆਰ ਦਾ ਸੰਕੇਤ ਹੈ ।
ਉਹ ਪਿਆਰ ਦੇ ਪਿਆਲੇ ਵਿਚੋਂ
ਰੱਜ ਕੇ ਪੀਂਦੇ ਹਨ
ਪਰ ਉਹਨਾ ਦੀ ਪਿਆਰ-ਤ੍ਰੇਹ
ਕਦੀ ਨਹੀਂ ਮਿਟਦੀ ।

ਫੇਰ, ਪੰਛੀ ਅਤੇ ਸ਼ਿਕਾਰੀ ਉਸ ਨੂੰ ਮਨੁੱਖੀ ਦਿਲ ਅਤੇ ਸ਼ੈਤਾਨ ਦੀ ਯਾਦ ਦਿਵਾਦੇ ਹਨ—

ਉਹ ਜੋ ਪੰਛੀ ਹੈ
ਪਿੰਜਰਾ ਵੀ ਹੈ ।
ਉਹ ਜੋ ਝੀਲ ਹੈ
ਹੰਸ ਵੀ ਹੈ ।

ਪਿੰਜਰੇ ਵਿਚ ਸਿਕਾਰੀ
ਵੀ ਰਹਿੰਦਾ ਹੈ।
ਉਸ ਨੇ ਹੰਸ ਦਾ ਜੀਵਨ
ਦੁਖੀ ਕਰ ਰੱਖਿਆ ਹੈ।

ਸਾਹ ਦਾ 'ਸੁਰ ਡਾਹਰ' ਕੂੰਜਾਂ ਦੇ ਸੁਰੀਲੇ ਗੀਤ, ਕੁਰਬਾਨੀ ਅਤੇ ਕੋਮਲ ਸਨੇਹ ਨੂੰ ਕਰੁਣਾਮਈ ਸ਼ਰਧਾਂਜਲੀ ਹੈ। ਉਹ ਆਪਣੇ ਬੱਚਿਆ ਨੂੰ ਪਿੱਛੇ ਛੱਡ ਕੇ ਚੋਗੇ ਦੀ ਤਲਾਸ ਵਿਚ ਆਪਣੇ ਪਹਾੜੀ ਟਿਕਾਣਿਆਂ ਤੋਂ ਡਾਰਾਂ ਬਣਾ ਕੇ ਉਡ ਪੈਂਦੀਆਂ ਹਨ—

ਉਹ ਡਾਰਾ ਬਣਾ ਕੇ ਜਾਂਦੀਆ ਹਨ
ਇਕ ਦੂਸਰੇ ਦੇ ਅਟੁੱਟ ਪਿਆਰ ਵਿਚ ਬੱਝੀਆ।
ਦੇਖੋ, ਪੰਛੀਆਂ ਵਿਚ ਪਿਆਰ
ਮਨੁੱਖਾਂ ਨਾਲੋਂ ਵਧ ਹੁੰਦਾ ਹੈ।

ਉਹ ਕਿਸੇ ਝੀਲ ਜਾਂ ਚਸਮੇ ਦੇ ਨੇੜੇ ਇਕੱਠੀਆਂ ਹੋ ਜਾਦੀਆਂ ਹਨ ਅਤੇ ਕੋਮਲ ਸਨੇਹ ਦੇ ਰਾਗ ਅਲਾਪਦੀਆਂ ਹਨ। ਅਫਸੋਸ, ਭੈੜਾ ਸਿਕਾਰੀ ਆਪਣੀ ਘਾਤ ਵਿਚੋਂ ਅਚਾਨਕ ਬਾਹਰ ਆਉਂਦਾ ਹੈ ਅਤੇ ਉਹਨਾਂ ਦੀ ਖੁਸ਼ੀ ਬਰਬਾਦ ਕਰ ਦਿੰਦਾ ਹੈ। ਇੰਜ ਹੀ ਮੌਤ ਪਿਆਰ ਕਰਨ ਵਾਲੇ ਦਿਲਾਂ ਦੀ ਖੁਸ਼ੀ ਨਸਟ ਕਰ ਦਿੰਦੀ ਹੈ। ਜਦੋਂ ਉਹ ਉਹਨਾਂ ਵਿਚੋਂ ਕੁਝ ਨੂੰ ਥੈਲੇ ਵਿਚ ਪਾਉਂਦਾ ਹੈ, ਉਹ ਆਪਣੇ ਬੱਚਿਆਂ ਲਈ ਰੋਂਦੀਆਂ ਕੁਰਲਾਂਦੀਆਂ ਹਨ। ਕਵੀ, ਜਿਸ ਦਾ ਦਿਲ ਬਿਰਹਾ ਕਾਰਨ ਅੱਗੇ ਹੀ ਘਾਇਲ ਹੁੰਦਾ ਹੈ, ਹੋਰ ਵੀ ਡੂੰਘਾ ਘਾਉ ਮਹਿਸੂਸ ਕਰਦਾ ਹੈ, ਜਦੋਂ ਉਹ ਕੂੰਜਾ ਦੀ ਇਹ ਦੁਖੀ ਹਾਲਤ ਦੇਖਦਾ ਹੈ—

ਕਲ ਕੂੰਜਾਂ ਦੀ ਕੁਰਲਾਹਟ ਨੇ ਮੈਨੂੰ
ਆਪਣੇ ਮਹਿਬੂਬ ਦੀ ਯਾਦ ਕਰਵਾ ਦਿੱਤੀ,
ਜਿਸ ਤੋਂ ਬਗੈਰ ਮੈਂ ਏਥੇ
ਖ਼ਾਲੀ ਜਿਹਾ ਜੀਵਨ ਬਿਤਾ ਰਿਹਾ ਹਾਂ।

ਮਾਰੀ, ਰੇਗਿਸਤਾਨੀ ਕੁੜੀ, ਜਿਸ ਨੂੰ ਪਿੰਡ ਦੇ ਖੂਹ ਤੋਂ ਰਾਜਾ ਉਮਰ ਜਬਰਦਸਤੀ ਚੁੱਕ ਕੇ ਲੈ ਗਿਆ ਸੀ ਅਤੇ ਅਮਰਕੋਟ ਵਿਖੇ ਆਪਣੇ ਮਹਿਲ ਵਿਚ ਡੱਕ ਛੱਡਿਆ ਸੀ, ਕਿਉਂ ਜੋ ਉਸ ਨੇ ਉਹਦੇ ਨਾਲ ਵਿਆਹ ਕਰਵਾਣ ਤੋਂ ਇਨਕਾਰ ਕਰ ਦਿੱਤਾ ਸੀ, 'ਸੁਰ ਮਾਰੀ' ਵਿਚ ਕਹਿੰਦੀ ਹੈ—

ਕੂੰਜਾਂ ਜਿਵੇਂ ਚੱਟਾਨਾਂ ਲਈ ਵਿਲਕਦੀਆ ਹਨ
ਅਤੇ ਸਿੱਪੀ ਸਮੁੰਦਰ ਲਈ,
ਉਂਜ ਹੀ ਮੈਂ ਹਰ ਪਲ ਤਰਸਦੀ ਹਾ
ਆਪਣੇ ਪ੍ਰੀਤਮ ਅਤੇ ਸੁਖੰਦੜੇ ਘਰ ਲਈ।

'ਸੁਰ ਯਮਨ ਕਲਿਆਨ' ਵਿਚ ਸਾਹ ਪਤੰਗੇ ਅਤੇ ਸਮ੍ਹਾਂ ਜਾ ਲਾਟ ਵਿਚਲੇ ਸਦੀਵੀ ਪਿਆਰ ਦਾ ਗੀਤ ਗਾਉਂਦਾ ਹੈ। ਉਹ ਸਭ ਆਸ਼ਕਾਂ ਨੂੰ ਅੱਗ ਦੀ ਦਾਅਵਤ

ਲਈ ਸੱਦਾ ਭੇਜਦਾ ਹੈ—

ਤੂੰ ਜੇਕਰ ਆਪਣੇ ਆਪ ਨੂੰ ਆਸ਼ਕ ਕਹਿੰਦਾ ਹੈਂ
ਤਾ ਫਿਰ ਲਾਟ ਨੂੰ ਦੇਖ ਕੇ ਪਿੱਛੇ ਨਾ ਹਟ ।
ਮਹਿਬੂਬ ਦੇ ਜਲਵੇ ਦੀ ਤਾਬ ਝੱਲ
ਅਤੇ ਆਪਣਾ ਵਿਵਾਹਕ ਹੱਕ ਜਿੱਤ
ਤੂੰ ਹਾਲੀ ਤਪਿਆ ਨਹੀ
ਇਸ ਲਈ ਤੈਨੂੰ
ਤੰਦੂਰ ਦੇ ਭੇਦਾਂ ਦਾ ਪਤਾ ਨਹੀ ।

ਇਕ ਪੂਰਬੀ ਸੂਫੀ ਕਹਿੰਦਾ ਹੈ—'ਆਦਿਮ ਦਿਵਸ ਨੂੰ ਹੀ ਮੈਂ ਵੀਣਾ ਦੇ ਸੁਰ ਵਿਚ ਰੱਬੀ ਸੰਗੀਤ ਸੁਣਿਆ ।' ਸ਼ਾਹ ਨੇ ਇਸ ਪ੍ਰਤਿਨਿਧਕ ਸਿੰਧੀ ਸਾਜ ਨੂੰ ਆਪਣੀ 'ਸੁਰ ਸੋਰਥ' ਵਿਚ ਅਮਰ ਬਣਾ ਦਿੱਤਾ ਹੈ । ਇਸ 'ਸੁਰ' ਵਿਚ ਰਾਜਾ ਰਾਏ ਦਿਯਾਚ ਨੂੰ ਭੱਟ ਬੀਜਲ ਰਹੱਸ ਮਈ ਨਿਪਟ ਮਸਤੀ ਵਿਚ ਆਪਣੀ ਮਰਜੀ ਨਾਲ ਸਿਰ ਦੀ ਕੁਰਬਾਨੀ ਦੇਣ ਲਈ ਮਨਾ ਲੈਂਦਾ ਹੈ ।

ਸਿੰਧੀ ਆਜੜੀਆਂ ਦਾ ਮਨ-ਪਸੰਦ ਸਾਜ ਬੰਸਰੀ ਆਪਣੇ ਅਸਲੀ ਘਰ, ਜੰਗਲ, ਤੋਂ ਜੁਦਾ ਹੋ ਕੇ ਵਿਰਲਾਪ ਕਰਦੀ ਹੈ । ਇੰਜ ਹੀ ਆਸਕ ਦਾ ਦਿਲ ਰੋਂਦਾ ਹੈ, ਕਿਉਂਕਿ ਉਹ ਆਪਣੇ ਮਹਿਬੂਬ ਤੋਂ ਵਿਛੜਿਆ ਹੋਇਆ ਹੈ । ਮਾਰੂਥਲ ਵਿਚ ਸੱਸੀ ਦੀ ਕਰੁਣਾਮਈ ਵਿਲਕਣ ਦਾ ਜਿਕਰ ਕਰਨ ਸਮੇਂ ਸ਼ਾਹ ਇਸ ਦੀ ਸਮਾਨਤਾ ਬੰਸਰੀ ਨਾਲ ਕਰਦਾ ਹੈ । 'ਸੁਰ ਮਾਅਜੂਰੀ' ਵਿਚ, ਉਹ ਕਹਿੰਦਾ ਹੈ—

ਬੰਸਰੀ ਵਿਰਲਾਪ ਕਰਦੀ ਹੈ
ਅਤੇ ਅੱਧ-ਮੋਈ ਔਰਤ
ਕੀਰਨੇ ਪਾਉਂਦੀ ਹੈ ।
ਪਹਿਲੀ ਨੂੰ ਤਾ ਪੱਤਿਆਂ ਦਾ ਵਿਯੋਗ ਹੈ
ਅਤੇ ਦੂਸਰੀ ਆਪਣੇ ਪ੍ਰੀਤਮ ਲਈ
ਹੰਝੂ ਕੇਰਦੀ ਹੈ ।

ਕਵੀ ਨੂੰ ਜੋਗੀਆ ਦੇ ਵਜਾਉਣ ਵਾਲੇ ਨਰਸਿੰਗੇ ਵਿਚ ਰੱਬੀ ਸੰਗੀਤ ਸੁਣਾਈ ਦਿੰਦਾ ਹੈ, ਜਿਸ ਨੂੰ 'ਅਨਹਦ' ਜਾ 'ਭੀਤਰੀ ਸਦੀਵੀ ਸਵਰ' ਕਿਹਾ ਜਾ ਸਕਦਾ ਹੈ—

ਜੋਗੀਆ ਦਾ ਨਰਸਿੰਗਾ ਅਦਭੁੱਤ ਹੈ
ਅਤੇ ਇਸ ਦਾ ਸੰਗੀਤ ਮੈਨੂੰ ਭਸਮ ਕਰ ਦਏਗਾ ।
ਇਹ ਊਠਵਾਨਾਂ ਦੇ ਵਜਾਉਣ ਵਾਲੀ ਨਾੜੀ ਨਹੀਂ
ਨਾ ਹੀ ਇਹ ਘੰਟੀਆਂ ਦੀ ਮਧੁਰ ਆਵਾਜ ਹੈ
ਜਿਸ ਨੇ ਸੋਹਣੀ ਨੂੰ ਨਦੀ ਪਾਰ ਕਰਨ ਲਈ ਪ੍ਰੇਰਿਆ ।
ਇਸ ਦਾ ਸੰਗੀਤ ਤਾ
ਦਿਯਾਚ ਨੂੰ ਮਾਰਨ ਵਾਲੀ
ਸਾਰੰਗੀ ਤੋਂ ਵੀ ਵਧ ਕਸ਼ਟਪੂਰਣ ਹੈ ।

ਇਸ ਤਰ੍ਹਾਂ ਦਾ ਸਾਜ਼
ਨਾ ਤਾ ਸਿੰਧ ਵਿਚ ਹੈ
ਅਤੇ ਨਾ ਹੀ ਹਿੰਦ ਵਿਚ।
ਜਿਨ੍ਹਾਂ ਨੇ ਇਸ ਨੂੰ ਸੁਣਿਆ ਹੈ
ਉਹ ਕਹਿੰਦੇ ਹਨ ਕਿ ਇਹ ਤਾ
ਅਤਿਅੰਤ ਮਧੁਰ ਸੰਗੀਤ ਤੋਂ ਵੀ ਮਧੁਰ ਹੈ।
ਇਸ ਨੂੰ ਸੁਣ ਕੇ ਉਹ
ਵਿਸਮਾਦ ਦੇ ਖੰਡ ਵਿਚ ਪਹੁੰਚ ਜਾਂਦੇ ਹਨ।
ਇਸ ਦੀ ਪ੍ਰਸ਼ੰਸਾ ਤਾਂ
ਨੂਰਾਨੀ ਰੱਬੀ ਆਕਾਰ ਨੇ ਵੀ ਕੀਤੀ ਹੈ।
ਸੰਗੀਤ ਵਿਚ ਇਹ ਦੂਸਰੇ ਸਭ ਸਾਜ਼ਾ ਨੂੰ
ਮਾਤ ਕਰ ਗਿਆ ਹੈ।
ਘੰਟੀਆਂ ਦੀ ਆਵਾਜ਼
ਇੱਜੜਾਂ ਅਤੇ ਭੇਡਾਂ ਨੂੰ ਮੋਹ ਲੈਂਦੀ ਹੈ,
ਪਰ ਇਹ ਸੰਗੀਤ
ਮਨੁੱਖੀ ਦਿਲਾਂ ਨੂੰ ਪ੍ਰਸੰਨ ਕਰਦਾ ਹੈ।
ਦੋਸਤੋ ! (ਅਬਦੁੱਲ ਲਤੀਫ਼ ਸ਼ਾਹ ਕਹਿੰਦਾ ਹੈ)
ਇਹ ਤਾ ਮੁਰਦਿਆਂ ਵਿਚ ਵੀ ਜਾਨ ਪਾ ਦਿੰਦਾ ਹੈ।

'ਸੁਰ ਸਾਰੰਗ' ਵਿਚ ਸ਼ਾਹ ਬਹੁਤ ਹੀ ਵਿਸਮਾਦੀ ਮਨੋਦਸ਼ਾ ਵਿਚ ਨਜ਼ਰ ਆਉਂਦਾ ਹੈ। ਇਸ ਵਿਚ ਉਹ ਮੀਂਹ, ਜੋ ਰੱਬ ਵਲੋਂ ਮਨੁੱਖ ਨੂੰ ਸਭ ਤੋਂ ਵੱਡੀ ਦਾਤ ਹੈ, ਦੀ ਆਮਦ ਦੇ ਉਤਸਵ ਉੱਤੇ ਗੀਤ ਗਾਉਂਦਾ ਹੈ। ਸਿੰਧ ਵਿਚ ਮੀਂਹ ਇਕ ਅਨੋਖੇ ਚਮਤਕਾਰ ਵਾਂਗ ਹੀ ਸੀ

ਸ਼ਾਹ ਦੇ 'ਸੁਰ ਸਾਰੰਗ' ਵਿਚ ਬਿਜਲੀ 'ਰੱਬੀ ਪ੍ਰਕਾਸ਼' ਜਾਂ 'ਸਰਵਵਿਆਪਕ ਮਿਹਰ' ਦਾ ਚਿੰਨ੍ਹ ਹੈ—

ਇਕ ਵਾਰ ਫੇਰ ਉਸ ਨੇ
ਸਰਵਵਿਆਪਕ ਯੋਜਨਾ ਬਣਾ ਲਈ ਹੈ—
ਹਰ ਥਾਂ ਅਤੇ ਹਰ ਪਾਸੇ
ਬਿਜਲੀਆਂ ਚਮਕਣ ਲੱਗ ਪਈਆਂ ਹਨ।
ਕੁਝ ਤਾਂ ਇਸਤੰਬੋਲ ਵਲ ਚਲੀਆ ਗਈਆਂ
ਕੁਝ ਪੱਛਮ ਵਲ ਵੱਧ ਗਈਆਂ।
ਕੁਝ ਚੀਨ ਵਿਚ ਚਮਕੀਆ
ਕੁਝ ਨੇ ਸਮਰਕੰਦ ਉੱਤੇ ਝਾਤੀ ਮਾਰੀ
ਕੁਝ ਰੋਮ ਵਲ, ਕੁਝ ਕਾਬਲ ਵਲ
ਕੁਝ ਕੰਧਾਰ ਵਲ ਚਲੇ ਗਈਆਂ

ਕੁਝ ਦਿੱਲੀ, ਕੁਝ ਦੱਖਣ
ਅਤੇ ਕੁਝ ਗਿਰਨਾਰ ਨੂੰ ਰੁਸਨਾ ਰਹੀਆ ਹਨ ।
ਕੁਝ ਜੈਸਲਮੇਰ ਵਲ ਚਲੀਆ ਗਈਆ
ਕੁਝ ਨੇ ਭੁੱਜ ਨੂੰ ਭਿਉਂ ਦਿੱਤਾ
ਕੁਝ ਧਤ ਵਲ ਖਿਸਕ ਗਈਆ
ਕੁਝ ਮੀਂਹ ਵਰ੍ਹਾਣ ਲਈ
ਅਮਰਕੋਟ ਪੁੱਜ ਗਈਆ ਹਨ ।
ਹੇ ਰੱਬਾ ! ਸਿੰਧ ਨੂੰ ਮਾਲਾ ਮਾਲ
ਅਤੇ ਖੁਸਹਾਲ ਕਰ ਦੇ ।
ਹੇ ਪਿਆਰੇ ਮਿੱਤਰ ! ਸਾਰੀ ਦੁਨੀਆ ਨੂੰ
ਖੁਸੀ ਅਤੇ ਖੁਸਹਾਲੀ ਬਖਸ਼ ।

ਗੋਤਾਖ਼ੋਰ ਜਾ ਮੋਤੀ ਭਾਲਣ ਵਾਲੇ ਹੀ ਆਪਣੇ ਮੂੰਹਾਂ ਨੂੰ ਸੀਸੇ ਦੇ ਨਕਾਬ ਨਾਲ ਢੱਕ ਕੇ ਡੂੰਘੀ ਚੁੱਭੀ ਮਾਰ ਸਕਦੇ ਹਨ । ਰਹੱਸਵਾਦੀ ਭਾਸ਼ਾ ਵਿਚ ਇਹ ਨਕਾਬ ਵੈਰਾਗ ਦਾ ਚਿੰਨ੍ਹ ਹੈ—

ਉਹ ਜਿਹੜੇ ਮੂੰਹ ਉੱਤੇ ਸੀਸੇ ਦਾ ਨਕਾਬ ਪਾਕੇ
ਸਮੁੰਦਰ ਵਿਚ ਉਤਰ ਗਏ ਹਨ
ਉਹਨਾਂ ਨੇ ਸਮੁੰਦਰ ਵਿਚੋਂ
ਕੀਮਤੀ ਵਸਤੂਆਂ ਭਾਲ ਲਈਆ ਹਨ ।
ਕੇਵਲ ਇਹ ਲੋਕ ਹੀ ਇਸ ਤਰ੍ਹਾਂ ਦੀਆਂ ਕੀਮਤੀ ਵਸਤਾਂ
ਆਪਣੀਆ ਅੱਖਾ ਨਾਲ ਦੇਖ ਸਕਦੇ ਹਨ ।

ਸਮੁੰਦਰ ਨੂੰ ਦੇਖ ਕੇ ਕਵੀ ਨੂੰ 'ਨੂਰ ਦਾ ਸਮੁੰਦਰ' ਯਾਦ ਆ ਜਾਂਦਾ ਹੈ, ਜਿਸ ਨੂੰ ਕੇਵਲ ਉਹੀ ਤੈਰ ਸਕਦੇ ਹਨ, ਜਿਨ੍ਹਾਂ ਵਿਚ ਪਿਆਰ ਪ੍ਰਤੀ ਅਮਿੱਟ ਤ੍ਰੇਹ ਹੈ । ਉਹ ਸਦਾ ਸਮੁੰਦਰ ਵਿਚ ਰਹਿੰਦੇ ਹਨ ਪਰ ਉਹਨਾ ਦੀ ਤ੍ਰੇਹ ਹਮੇਸ਼ਾ ਅਮਿੱਟ ਰਹਿੰਦੀ ਹੈ—

ਉਹ ਜਿਨ੍ਹਾਂ ਨੇ ਹੁਸਨ ਦੇ ਸਮੁੰਦਰ ਵਿਚੋਂ
ਇਕ ਘੁੱਟ ਪੀ ਲਿਆ ਹੈ
ਬੇ-ਹਿਸਾਬ ਚਾਹ ਦੀ ਚੀਸ ਨਾਲ ਮਾਦੇ ਪਏ ਹਨ ।
ਉਹਨਾਂ ਦੀ ਤ੍ਰੇਹ ਕਦੀ ਨਹੀਂ ਬੁਝਦੀ
ਭਾਵੇਂ ਕਿ ਉਹ ਹਮੇਸਾ ਸਮੁੰਦਰ ਵਿਚ ਰਹਿੰਦੇ ਹਨ ।

ਭਾਵੇਂ ਉਸ ਨੂੰ ਆਪਣੇ ਮਹਿਬੂਬ ਦੀ ਝਲਕ ਵਿਚ ਤ੍ਰੇਹ ਦਾ ਮਾਰੂਥਲ ਨਜਰ ਆਉਂਦਾ ਹੈ, ਫਿਰ ਵੀ ਉਹ ਥਾਰ ਦੇ ਬੰਜਰ ਥਲ ਵਿਚ ਅਰਸ ਦੀ ਸਵਰਨ-ਨਗਰੀ ਦੀ ਝਲਕ ਦੇਖ ਲੈਂਦਾ ਹੈ । ਉਸ ਦਾ ਇਸ਼ਾਰਾ ਮਾਰੀ ਦੀ ਜਨਮਭੂਮੀ 'ਮਾਲੀਰ' ਵਲ

ਹੈ। ਸਵਰਗ-ਵਾਸੀਆ ਨੂੰ ਉਹ 'ਮਾਰੂਸ' (ਮਾਰੀ ਦੇ ਸੰਬੰਧੀ) ਕਹਿੰਦਾ ਹੈ—

ਉਥੇ ਨਾ ਤਾਂ ਕੋਈ ਬੰਦਿਸ ਹੈ
ਅਤੇ ਨਾ ਹੀ ਕੋਈ ਰੋਕ ਟੋਕ
ਮਾਰੂਸ ਆਪ ਨੂਰਾਨੀ ਜੀਵ ਹਨ
ਅਤੇ ਉਹਨਾਂ ਦੀ ਮਾਲੀਰ ਇਕ ਰੌਸਨ ਨਗਰੀ ਹੈ।

4

# ਨੈਤਿਕ ਨਿਯਮ ਅਤੇ ਭਗਤੀ-ਭਾਵ

ਕਵੀ ਦੇ ਨੈਤਿਕ ਫਲਸਫੇ ਦਾ ਆਧਾਰ ਨਿਮਰਤਾ ਹੈ। ਇਕ ਨਿਮਰ ਵਿਅਕਤੀ ਵਿਚ ਧੀਰਜ ਜਾ ਹੌਂਸਲਾ, ਕ੍ਰਿਤੱਗਤਾ, ਸੁਹਿਰਦਤਾ, ਸਰਵਵਿਆਪਕ ਹਮਦਰਦੀ ਅਤੇ ਪ੍ਰੇਮ ਵਰਗੇ ਗੁਣਾ ਦਾ ਹੋਣਾ ਆਵਸ਼ੱਕ ਹੈ। ਇਹ ਸਾਰੇ ਗੁਣ ਸਾਹ ਵਿਚ ਪੂਰੀ ਤਰ੍ਹਾਂ ਮੌਜੂਦ ਸਨ। ਕੁਦਰਤ ਵਿਚ ਕੁਝ ਵੀ ਐਸਾ ਨਹੀਂ ਜਿਸ ਨੇ ਉਸ ਨੂੰ ਆਪਣੀ ਨੈਤਿਕ ਸੁੰਦਰਤਾ ਸਦਕਾ ਨਾ ਟੁੰਬਿਆ ਹੋਵੇ। ਨਿਮਰਤਾ ਜੋ ਉਸ ਦੀ ਆਤਮਾ ਦਾ ਕੀਮਤੀ ਗਹਿਣਾ ਸੀ, ਉਸ ਨੂੰ ਮਿੱਟੀ ਵਿਚੋਂ ਪ੍ਰਾਪਤ ਹੋਈ—

'ਮਿੱਟੀ ਵਿਚ ਜੋ ਵੱਸੇ, ਹੋਰ ਕਿਤੇ ਨਾ ਵੱਸੇ'

ਸ਼ਾਹ ਦੀ ਸਭ ਤੋਂ ਵੱਡੀ ਅਤੇ ਪ੍ਰਮੁੱਖ ਨੈਤਿਕ ਸਿਖਿਆ ਇਹ ਹੈ ਕਿ ਵਿਅਕਤੀ ਨੂੰ ਹਰ ਹਾਲਤ ਵਿਚ ਨਿਮਰਤਾ ਨਾਲ ਪੇਸ ਆਉਣਾ ਚਾਹੀਦਾ ਹੈ ਅਤੇ ਆਪਣੇ ਜ਼ਮੀਰ ਦੀ ਆਵਾਜ, ਜੋ ਵਾਸਤਵ ਵਿਚ ਦੇਵੀ ਆਵਾਜ਼ ਹੁੰਦੀ ਹੈ, ਅਨੁਸਾਰ ਹੀ ਕੰਮ ਕਰਨਾ ਚਾਹੀਦਾ ਹੈ। ਜੇਕਰ ਕੋਈ ਵਿਅਕਤੀ ਇਸ ਦੈਵੀ ਆਵਾਜ ਪ੍ਰਤੀ ਕਦੀ ਬੇਪਰਵਾਹ ਨਾ ਹੋਵੇ ਤਾਂ ਉਹ ਕੋਈ ਨੈਤਿਕ ਗਲਤੀ ਨਹੀਂ ਕਰੇਗਾ ਅਤੇ ਇੰਜ ਸਵਰਗ ਵਿਚ ਵੀ ਉਸ ਦੀ ਮਹਿਮਾ ਹੋਏਗੀ। ਉਹ ਇਸ ਦੁਨੀਆ ਨੂੰ ਆਤਮਿਕ ਜਿੱਤ ਦੇ ਅਹਿਸਾਸ ਨਾਲ ਤਿਆਗੇਗਾ—

ਆਪਣੇ ਚਿਹਰੇ ਨੂੰ ਆਪਣੇ ਗੋਡਿਆ ਵਿਚ ਲੁਕਾ ਕੇ
ਨਿਮਾਣਾ ਜਿਹਾ ਬਣ ਕੇ ਆਪਣੇ ਦਿਨ ਗੁਜਾਰ ਦੇ
ਤੂੰ ਆਪਣੇ ਅੰਦਰਲੇ ਨਿਆਂਕਾਰ ਨੂੰ ਤਖਤ ਉਤੇ ਬਿਠਾ
ਤੈਨੂੰ ਕੀ ਲੋੜ ਏ ਦੁਨਿਆਵੀ ਨਿਆਕਾਰ ਦੇ ਹਾੜੇ ਕੱਢਣ ਦੀ ?

ਅਭਿਮਾਨੀ ਵਿਅਕਤੀ ਦੇ ਸਾਥ ਤੋਂ ਬਚਣਾ ਚਾਹੀਦਾ ਹੈ ਕਿਉਂਕਿ ਇਸ ਨਾਲ ਤੁਹਾਡੇ ਨੈਤਿਕ ਸੁਭਾ ਨੂੰ ਵੀ ਨੁਕਸਾਨ ਪਹੁੰਚ ਸਕਦਾ ਹੈ—

ਸਭ ਤਰ੍ਹਾ ਦੀ ਦੰਭੀ ਗਲ ਬਾਤ ਨੂੰ ਤਿਆਗ
ਮਕਰ ਅਤੇ ਫ਼ਰੇਬ ਨੂੰ ਦਬਾ ਦੇ

ਉਹਨਾਂ ਤੋਂ ਬੱਚ ਕੇ ਰਹਿ
ਜੋ 'ਮੈਂ' ਅਤੇ 'ਅਸੀਂ' ਦੇ ਲਹਿਜੇ ਵਿਚ ਗਲ ਕਰਦੇ ਹਨ।

ਸਵੈ-ਅਭਿਮਾਨ ਤਬਾਹ ਕਰਦਾ ਹੈ, ਜਦਿ ਕਿ ਸਬਰ ਇਕ ਵਿਅਕਤੀ ਨੂੰ ਉਚਿਆਂਦਾ ਹੈ। ਸਿਦਕ ਵਾਲੇ ਜਿੱਤ ਪ੍ਰਾਪਤ ਕਰਦੇ ਹਨ, ਜਦ ਕਿ ਮਗ਼ਰੂਰ ਹਾਰ ਖਾਂਦੇ ਹਨ। ਬਦਲੇ ਦੀ ਭਾਵਨਾ ਨਾਲ ਨਹੀਂ, ਸਗੋਂ ਧੀਰਜ ਨਾਲ ਆਪਾ ਜਿਤਿਆ ਜਾ ਸਕਦਾ ਹੈ—

ਆਪਣੇ ਬਾਰੇ ਬੁਰਾ ਸੁਣਕੇ ਤੁਹਾਡੇ ਵਿਚ
ਬਦਲੇ ਦੀ ਭਾਵਨਾ ਨਹੀਂ ਪੈਦਾ ਹੋਣੀ ਚਾਹੀਦੀ
ਧਾਰਮਿਕ ਗੁਰੂ ਹਮੇਸ਼ਾ ਇਹੀ ਸਲਾਹ ਦਿੰਦੇ ਹਨ।
ਜੋ ਬਿਨਾ ਕਿਸੇ ਹੀਲ ਹੁੱਜਤ ਦੇ ਆਪਣਾ ਮਨ ਮਾਰ ਲੈਂਦੇ ਹਨ
ਉਹ ਉਪਾਸਨਾ ਦੇ ਭਾਗੀ ਬਣਦੇ ਹਨ।
ਕਰੋਧ ਦੁਖਦਾਇਕ ਹੈ
ਜਦ ਕਿ ਸਬਰ ਕਸਤੂਰੀ ਵਾਗ ਹੈ।

ਸਾਹ ਬਹੁਤ ਵੱਡੇ ਕਰਮਯੋਗੀ ਸਨ। ਉਹ ਨਾ ਤਾ ਆਪ ਹੀ ਇਸ ਵਿਚ ਵਿਸਵਾਸ ਰਖਦੇ ਸਨ ਅਤੇ ਨਾ ਹੀ ਕਿਸੇ ਨੂੰ ਸਲਾਹ ਦਿੰਦੇ ਸਨ ਕਿ ਉਹ ਰੱਬ ਉਤੇ ਭਰੋਸਾ (ਤਵਕੁੱਲ) ਕਰਕੇ ਬੈਠਾ ਰਹੇ ਅਤੇ ਹੱਥੀਂ ਕੁਝ ਨਾ ਕਰੇ। ਮਨੁੱਖ ਦਾ ਫ਼ਰਜ਼ ਹੈ ਕੰਮ ਕਰਨਾ ਅਤੇ ਇਸ ਦੇ ਫਲ ਦੀ ਗਲ ਰੱਬ ਉਤੇ ਛਡ ਦੇਣਾ। ਰਸਤੇ ਵਿਚ ਭਾਵੇਂ ਕਿੰਨੀਆਂ ਹੀ ਕਠਨਾਈਆਂ ਆਉਣ ਪਰ ਉਹਨਾਂ ਨੂੰ ਮਰਦਾਨਾ ਹੌਂਸਲੇ ਅਤੇ ਸਬਰ ਧੀਰਜ ਨਾਲ ਸਹਿਣ ਕਰਨਾ ਚਾਹੀਦਾ ਹੈ। ਫੇਰ ਹੀ ਸਫਲਤਾ ਤੁਹਾਡੇ ਪੈਰ ਚੁੰਮੇਗੀ। ਸੁਸਤੀ ਨਹੀਂ, ਸਗੋਂ ਈਮਾਨਦਾਰੀ ਨਾਲ ਕੀਤੀ ਹੋਈ ਲਗਾਤਾਰ ਮਿਹਨਤ ਹੀ ਉੱਚੇ ਮੰਤਵ ਦੀ ਪ੍ਰਾਪਤੀ ਵਿਚ ਸਹਾਈ ਹੋ ਸਕਦੀ ਹੈ—

ਆਰਾਮ ਪਸੰਦ ਲੋਕ ਪਹਾੜਾ ਦੀ ਹਿੱਕ ਚੀਰ ਕੇ
ਹੀਰੇ ਪ੍ਰਾਪਤ ਨਹੀਂ ਕਰ ਸਕਦੇ।

ਮਨੁੱਖ ਦਾ ਕਰਤਵ ਹੈ ਕਿ ਉਹ ਮੁਸਕਲਾ ਦਾ ਸਾਮ੍ਹਣਾ ਕਰੇ। ਇਹਨਾਂ ਮੁਸ਼ਕਲਾਂ ਦਾ ਹੱਲ ਰੱਬੀ ਵਸੀਲਿਆਂ ਰਾਹੀਂ ਹੁੰਦਾ ਹੈ। ਮਨੁੱਖੀ ਮਿਹਨਤ ਦਾ ਫਲ ਦੈਵੀ ਸਹਾਇਤਾ ਤੋਂ ਮਿਲਦਾ ਹੈ—

ਕੁਝ ਮੈਂ ਤੈਰਾਂਗਾ, ਕੁਝ ਤੂੰ ਮੈਨੂੰ ਤਾਰੇਂਗਾ
ਕੁਝ ਮੈਂ ਸਾਧਨਾ ਕਰਾਂਗਾ, ਕੁਝ ਤੂੰ ਮੇਰੇ ਕੋਲੋਂ ਸਾਧਨਾ ਕਰਵਾਏਂਗਾ।

ਸਫਲਤਾ ਉਹਨਾ ਨੂੰ ਮਿਲਦੀ ਹੈ, ਜੋ ਕੋਸਿਸ ਕਰਦੇ ਹਨ। ਜੋ ਬੈਠੇ ਰਹਿੰਦੇ ਹਨ, ਉਹ ਹਾਰ ਜਾਂਦੇ ਹਨ। ਸੁਸਤ ਲੋਕਾ ਦੀ ਕੋਈ ਕੀ ਮਦਦ ਕਰ ਸਕਦਾ ਹੈ ਅਤੇ ਨਾ ਹੀ ਇਸ ਤਰ੍ਹਾ ਦੇ ਵਿਅਕਤੀਆ ਦਾ ਕੋਈ ਸਾਥ ਹੀ ਦਿੰਦਾ ਹੈ। ਜਿਹੜੇ ਮਿਹਨਤ ਕਰਦੇ ਹਨ, ਉਹ ਰੇਗਿਸਤਾਨ ਵਿਚੋਂ ਕਸਤੂਰੀ, ਪਹਾੜ ਤੋਂ ਲਾਲ, ਸਮੁੰਦਰ ਤੋਂ ਮੋਤੀ ਅਤੇ ਜੰਗਲ ਤੋਂ ਫਲ ਪ੍ਰਾਪਤ ਕਰ ਲੈਂਦੇ ਹਨ। ਇਹ ਦੁਨੀਆ ਕਰਮ ਦਾ ਯੁੱਧ-ਖੇਤਰ ਹੈ ਜਿੱਥੇ ਵਿਅਕਤੀ ਨੂੰ ਸਾਰੀ ਹਿਚਕਚਾਹਟ ਅਤੇ ਨਿਰਾਸ਼ਾ ਨੂੰ ਤਿਆਗ

ਕੇ ਨਾਇਕ ਵਾਂਗ ਲੜਨਾ ਪੈਂਦਾ ਹੈ ।

ਸਾਹ ਨੇ ਉਹਨਾਂ ਸੱਚੇ ਯੋਧਿਆਂ, ਜਿਨ੍ਹਾਂ ਨੂੰ ਨੈਤਿਕ ਗੌਰਵ ਅਤੇ ਆਪਣੀ ਇੱਜਤ ਦੀ ਰੱਖਿਆ ਲਈ ਲੜਣਾ ਪੈਂਦਾ ਹੈ, ਦੀ ਆਚਰਨ-ਨਿਯਮਾਵਲੀ ਦੀ ਗਲ ਵੀ ਕੀਤੀ ਹੈ । ਇਮਾਮਾ ਦੀ ਸਹਾਦਤ ਦੀ ਯਾਦ ਵਿਚ ਅਲਾਪੇ ਗਏ 'ਸੁਰ ਕੇਦਾਰੋ' ਵਿਚ ਉਹ ਕਹਿੰਦਾ ਹੈ—

ਉਹ ਯੋਧਾ ਜੋ ਲੜਾਈ ਵਾਲੇ ਦਿਨ
ਆਪਣੇ ਆਪ ਨੂੰ ਕਵਚ ਨਾਲ ਢੱਕ ਲੈਂਦਾ ਹੈ
ਜੀਵਨ ਨਾਲ ਜੁੜਿਆ ਹੋਇਆ ਹੈ
ਅਤੇ ਜੀਣ ਦੀ ਲਾਲਸਾ ਰਖਦਾ ਹੈ ।
ਕੇਵਲ ਉਹੀ ਆਪਣੇ ਆਪ ਨੂੰ ਯੋਧਾ ਕਹਿ ਸਕਦਾ ਹੈ
ਜੋ ਸੰਘਰਸ ਨੂੰ ਜੀ ਆਇਆਂ ਆਖਦਾ ਹੋਵੇ ।

ਇਕ ਸੱਚੇ ਯੋਧੇ ਦੀ ਪਤਨੀ ਹਮੇਸਾ ਆਪਣੇ ਸਵਾਮੀ ਉੱਤੇ ਗੌਰਵ ਕਰਦੀ ਹੈ । ਐਸੀ ਹੀ ਇਕ ਬਹਾਦਰ ਅਤੇ ਨੇਕ ਤੀਵੀਂ ਦੇ ਮੂੰਹੋਂ ਕਵੀ ਨੇ ਇਹ ਸ਼ਬਦ ਕਹਿਲਵਾਏ ਹਨ—

ਤੁਹਾਨੂੰ ਜੇਕਰ ਮੁਸੀਬਤਾ ਦਾ ਸਾਮ੍ਹਣਾ ਕਰਨਾ ਪਏ
ਤਾਂ ਇਹ ਮੇਰੇ ਲਈ ਅਭਿਮਾਨ ਦੀ ਗਲ ਹੋਏਗੀ ।
ਪਰ ਜੇ ਕਿਤੇ ਤੁਸੀਂ ਇਹਨਾਂ ਤੋਂ ਮੂੰਹ ਮੋੜ ਲਵੋ
ਤਾ ਮੇਰੇ ਲਈ ਇਹ ਸਰਮ ਦੀ ਗਲ ਹੋਏਗੀ ।

ਇਕ ਯੋਧਾ ਜੋ ਰਣਭੂਮੀ ਵਿਚੋਂ ਦੌੜ ਕੇ ਘਰ ਦੀ ਚਾਰ ਦੀਵਾਰੀ ਵਿਚ ਲੁਕਣ ਲਈ ਥਾਂ ਭਾਲਦਾ ਹੈ, ਉਸ ਨੂੰ ਆਪਣੀ ਬਹਾਦਰ ਪਤਨੀ ਕੋਲੋਂ ਇਹ ਸਬਦ ਸੁਣਨੇ ਪੈਂਦੇ ਹਨ—

ਇੰਜ ਦੌੜ ਕੇ, ਸਵਾਮੀ, ਤੁਸੀਂ ਮੇਰਾ ਅਪਮਾਨ ਕੀਤਾ ਹੈ
ਜੀਵਨ ਭਾਵੇਂ ਥੋੜ੍ਹ-ਚਿਰਾ ਹੈ, ਪਰ ਇਹ ਕਲੰਕ ਸਦੀਵੀ ਹੈ ।

ਸਾਹ ਨੇ ਰਾਜੇ ਤੋਂ ਲੈ ਕੇ ਸੰਨਿਆਸੀ ਤਕ ਅਤੇ ਯੋਧੇ ਤੋਂ ਲੈ ਕੇ ਮਲਾਹ ਤਕ ਸਭ ਨੂੰ ਝਿੜਕਿਆ ਹੈ । ਇਕ ਝੂਠੇ ਸੰਨਿਆਸੀ ਨੂੰ ਉਹ ਕਹਿੰਦਾ ਹੈ—

ਉਹ ਜਿਹੜੇ ਵਸਤੂਆਂ ਅਤੇ ਭੋਜਨ ਬਾਰੇ ਸੋਚਦੇ ਹਨ
ਰੱਬ ਤੋਂ ਕੋਹਾ ਦੂਰ ਹਨ ।
ਇਹ ਲੋਕ ਆਪਣੇ ਕੰਨ ਪੜਵਾਣ ਦੀ ਥਾਵੇਂ
ਆਪਣਾ ਸਿਰ (ਅਭਿਮਾਨ) ਹੀ ਕਿਉਂ ਨਹੀਂ ਕਟਵਾ ਲੈਂਦੇ
ਕੀ ਤੁਸੀਂ ਆਪਣੇ ਕੰਨ
ਭੋਗ ਵਿਲਾਸ ਦੇ ਜੀਵਨ ਲਈ ਪੜਵਾਏ ਸਨ ?

ਕੁਦਰਤ ਵੀ ਆਲਸੀ ਬੰਦੇ ਦੀ ਮਦਦ ਨਹੀਂ ਕਰਦੀ । ਉਸ ਨੂੰ ਤਾਂ ਸਗੋਂ ਕੁਦਰਤ ਤੋਂ ਸਬਕ ਸਿਖਣਾ ਚਾਹੀਦਾ ਹੈ । ਕੁਦਰਤ ਦੀ ਹਰ ਚੀਜ ਹਰਕਤ ਵਿਚ ਹੈ । ਸੂਰਜ, ਚੰਦ, ਸਿਤਾਰੇ, ਸਮੁੰਦਰ, ਦਰਿਆ ਅਤੇ ਹੋਰ ਸਭ ਚੀਜਾਂ ਜਾਂ ਤਾਂ ਹਿਲ ਜੁਲ

ਵਿਚ ਹਨ ਜਾ ਲਗਾਤਾਰ ਕੰਮ ਕਰ ਰਹੀਆ ਹਨ । ਤਾ ਫਿਰ ਇਹ ਕਿਵੇ ਹੋ ਸਕਦਾ ਹੈ ਕਿ ਮਨੁੱਖ, ਜੋ ਸਾਰੀ ਸ੍ਰਿਸ਼ਟੀ ਦਾ ਤਾਜ ਹੈ, ਵਿਹਲਾ ਰਹੇ ਅਤੇ ਆਪਣੀ ਤਾਕਤ ਨੂੰ, ਜੋ ਰੱਬੀ ਦਾਤ ਹੈ, ਅਜਾਈਂ ਗਵਾ ਦੇਵੇ—

ਨਾ ਤਾ ਸਿਤਾਰੇ ਹੀ ਆਰਾਮ ਕਰਦੇ ਹਨ
ਅਤੇ ਨਾ ਹੀ ਦਰਿਆਵਾਂ ਨੂੰ ਚੈਨ ਨਸੀਬ ਹੈ,
ਪਰ ਤੂੰ ਮਿਹਨਤ ਤੋਂ ਬਗ਼ੈਰ ਮਿਲੀਆਂ ਹੋਈਆ
ਵਸਤੂਆਂ ਦਾ ਸਵਾਗਤ ਕਰਦਾ ਹੈ ।
ਰਾਤ ਭਰ ਜੇਕਰ ਤੂੰ ਸੁੱਤਾ ਰਿਹਾ
ਤਾ ਫਿਰ ਆਤਮਿਕ ਦੌਲਤ ਕਿਵੇਂ ਇਕੱਠੀ ਕਰੇਂਗਾ ?

ਮਨੁੱਖ ਸਵਰਗ ਤੋਂ ਆਪਣੇ ਨਾਲ ਵਡਮੁੱਲੇ ਮੋਤੀ ਅਤੇ ਹੀਰੇ ਜਵਾਹਰਾਤ ਲੈ ਕੇ ਆਇਆ ਹੈ । ਉਸ ਦਾ ਹਰ ਸਾਹ ਇਕ ਲਾਲ ਵਾਂਗ ਹੈ ਜਿਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ । ਜੇਕਰ ਉਹ ਇਹ ਕੀਮਤੀ ਖ਼ਜਾਨਾ ਜਾਇਆ ਕਰ ਦੇਵੇਗਾ ਤਾ ਉਸ ਨੂੰ ਇਸ ਦੁਨੀਆ ਤੋ ਜਾਣ ਲੱਗਿਆ ਬਹੁਤ ਦੁਖ ਉਠਾਣੇ ਪੈਣਗੇ । ਉਸ ਅਰਸ਼ੀ ਦਾਤੇ ਦੇ ਜਦੋਂ ਉਹ ਰੂਬਰੂ ਹੋਏਗਾ ਤਾ ਉਸ ਨੂੰ ਆਪਣੇ ਆਪ ਉਤੇ ਸਰਮ ਆਏਗੀ ਅਤੇ ਆਪਣੀਆ ਆਤਮਿਕ ਥੁੜਾਂ ਦਾ ਅਹਿਸਾਸ ਹੋਏਗਾ—

ਤੂੰ ਲੱਖਾ ਹਜਾਰਾ ਨੂੰ ਜਾਇਆ ਕਰ ਚੁੱਕਾ ਹੈ,
ਪਰ ਫੇਰ ਵੀ ਤੇਰੀਆਂ ਅੱਖਾ ਵਿਚ ਨੀਂਦ ਰੜਕ ਰਹੀ ਹੈ

ਮਨੁੱਖ, ਜਿਸ ਦੇ ਕੋਲ ਅਸਲੀ ਸੋਨਾ ਅਤੇ ਹੀਰੇ ਹਨ, ਏਥੇ ਆ ਕੇ ਸਿੱਕੇ ਅਤੇ ਸ਼ੀਸੇ ਦਾ ਵਣਜ ਵਪਾਰ ਕਰਦਾ ਹੈ । ਅਫ਼ਸੋਸ ਕਿ ਉਹ ਬੰਦਾ ਜੋ ਨਮਕ ਦਾ ਵਪਾਰੀ ਹੈ, ਕਸਤੂਰੀ ਦੀ ਪ੍ਰਾਪਤੀ ਦੀ ਆਸ ਕਿਵੇ ਰੱਖ ਸਕਦਾ ਹੈ—

ਤੂੰ ਨਮਕ ਵੇਚਦਾ ਹੈਂ,
ਪਰ ਲਾਲਸਾ ਤੈਨੂੰ ਕਸਤੂਰੀ ਦੀ ਹੈ ।

ਉਸ ਨੂੰ ਤਾਂ ਐਸੀ ਅਵਿਨਾਸੀ ਵਸਤੂ ਦਾ ਵਪਾਰ ਕਰਨਾ ਚਾਹੀਦਾ ਹੈ ਜੋ ਕਿਆਮਤ ਤਕ ਰੱਤੀ ਭਰ ਵੀ ਨਹੀ ਘਟੇਗੀ—

ਵਪਾਰ ਕਰ ਉਸ ਵਸਤੂ ਦਾ
ਜੋ ਵਕਤ ਦੇ ਨਾਲ ਮੁਰਝਾਂਦੀ ਨਹੀ ।
ਦੈਵੀ ਦੁਨੀਆ ਵਿਚ ਜੋ ।
ਹਮੇਸ਼ਾ ਚਮਕਦੀ ਰਹਿੰਦੀ ਹੈ ।
ਉਸ ਤਰ੍ਹਾ ਦਾ ਖਜਾਨਾ ਪ੍ਰਾਪਤ ਕਰ
ਜੋ ਤੈਨੂੰ ਸਦੀਵੀ ਖ਼ੁਸੀ ਪਰਦਾਨ ਕਰੇ ।

ਮਨੁੱਖ ਨੂੰ ਪੰਛੀਆਂ ਤੋ ਸਰਵ-ਵਿਆਪਕ ਭਾਈਚਾਰੇ ਦਾ ਸਬਕ ਸਿਖਣਾ ਚਾਹੀਦਾ ਹੈ । ਇਹ ਸਨੇਹ ਅਤੇ ਪਿਆਰ ਦੇ ਜਜਬੇ ਹੇਠ ਇਕ ਦੂਸਰੇ ਦਾ ਸਾਥ ਮਾਣਦੇ ਹਨ—

ਉਹ ਇਕੱਠੇ ਰਹਿੰਦੇ ਹਨ
ਅਤੇ ਪਿਆਰ ਦਾ ਰਿਸਤਾ ਕਦੀ ਨਹੀਂ ਤੋੜਦੇ ।
ਦੇਖੋ, ਪੰਛੀਆ ਵਿਚ ਮਨੁੱਖ ਨਾਲੋਂ ਕਿਤੇ ਜ਼ਿਆਦਾ
ਮਿੱਠੀ ਇਕਜੁਰਤਾ ਹੈ ।

ਕੱਖਾ ਕਾਨਿਆਂ ਵਿਚ ਵੀ ਮਨੁੱਖ ਨਾਲੋਂ ਵਧੇਰੇ ਹਮਦਰਦੀ ਦੀ ਭਾਵਨਾ ਹੈ। ਦਰਿਆ ਦੇ ਕੰਢੇ ਉਤੇ ਸਰਕੜਾ ਕਿਸੇ ਡੁਬਦੇ ਹੋਏ ਮਨੁੱਖ ਦੀ ਜਾਨ ਬਚਾ ਸਕਦਾ ਹੈ, ਜੇਕਰ ਉਹ ਸੰਕਟ ਸਮੇਂ ਉਨਾ ਨੂੰ ਆਪਣੀ ਮੁੱਠੀ ਵਿਚ ਘੁੱਟ ਲਵੇ । ਸਰਕੜੇ ਜੇਕਰ ਮਜਬੂਤ ਹੋਣਗੇ ਤਾ ਉਸ ਦੀ ਮਦਦ ਕਰਨਗੇ ਅਤੇ ਜੇਕਰ ਨਿਰਬਲ ਹੋਣਗੇ ਤਾਂ ਜੜ੍ਹੋਂ ਉੱਖੜ ਜਾਣਗੇ ਅਤੇ ਉਸ ਦੇ ਨਾਲ ਹੀ ਪਾਣੀ ਦੀ ਲਹਿਰ ਵਿਚ ਰਲ ਜਾਣਗੇ । ਮੁਸੀਬਤ ਵਿਚ ਕਿਸੇ ਨਾਲ ਹਮਦਰਦੀ ਕਰਨ ਜਾ ਮਦਦ ਲਈ ਤਿਆਰ ਰਹਿਣ ਦਾ ਇਸ ਤੋਂ ਹੋਰ ਵੱਡਾ ਕਿਹੜਾ ਜਜ਼ਬਾ ਹੈ । ਬੰਦੇ ਨੂੰ ਇਹਨਾਂ ਨਿਮਾਣੇ ਕੱਖਾਂ ਕਾਨਿਆ ਤੋਂ ਵਫ਼ਾਦਾਰੀ ਦਾ ਸਬਕ ਜ਼ਰੂਰ ਸਿਖਣਾ ਚਾਹੀਦਾ ਹੈ—

ਜਰਾ ਦੇਖੋ, ਇਹਨਾਂ ਸਰਕੜਿਆਂ ਦਾ ਮਿਹਰਬਾਨ ਸੁਭਾ
ਜਾ ਤਾ ਇਹ ਡੁੱਬਦੇ ਬੰਦੇ ਨੂੰ ਕੰਢੇ ਉਤੇ ਲੈ ਆਉਂਦੇ ਹਨ
ਜਾ ਫਿਰ ਆਪ ਵੀ ਉਹਦੇ ਨਾਲ ਹੀ ਵਾਹ ਤੁਰਦੇ ਹਨ ।

ਮਨੁੱਖੀ-ਜੀਵਨ ਇਕ ਪਰਛਾਵੇਂ ਵਾਂਗ ਹੈ । ਸਾਰੀ ਸਾਨੋਂ ਸ਼ੌਕਤ ਇਕ ਦਿਨ ਖ਼ਤਮ ਹੋ ਜਾਂਦੀ ਹੈ । ਇਸ ਲਈ ਇਹ ਜ਼ਰੂਰੀ ਹੈ ਕਿ ਬੰਦਾ ਆਪਣੇ ਆਪ ਨੂੰ ਪ੍ਰਭੂ ਦੀ ਸੇਵਾ ਵਿਚ ਲਗਾ ਦੇਵੇ—ਉਸ ਦੀ ਭਾਲ ਕਰੇ ਅਤੇ ਉਸ ਦਾ ਸੱਚਾ ਸੇਵਕ ਬਣ ਜਾਏ—

ਉਹ ਮਿੱਟੀ ਜਿਹੜੀ ਸਾਡੇ ਪੈਰਾ ਥੱਲੇ ਹੈ
ਕਈ ਕੋਮਲ ਸਰੀਰਾਂ ਦੀਆਂ ਅਸਥੀਆਂ ਨੂੰ ਢੱਕ ਰਹੀ ਹੈ ।
ਅਸੀਂ ਆਪਣੀਆ ਅੱਖਾ ਨਾਲ
ਵੱਡੇ ਵੱਡੇ ਯੋਧਿਆ ਨੂੰ ਡਿਗਦਿਆ ਦੇਖਿਆ ਹੈ ।
ਜੀਵਨ ਬਹੁਤ ਛੋਟਾ ਹੈ;
ਜਾਗ ਅਤੇ ਤਲਾਸ ਕਰ (ਲਤੀਫ਼ ਕਹਿੰਦਾ ਹੈ) ।

ਪ੍ਰਭੂ ਦੀ ਸੇਵਾ ਆਤਮ-ਸੋਧਨ ਅਤੇ ਸੱਚੇ ਦਿਲੋਂ ਉਸ ਦਾ ਨਾਮ ਜਪਣ ਵਿਚ ਹੈ । ਭਗਤੀ ਬਾਰੇ ਸ਼ਾਹ ਦੇ ਵਿਚਾਰ ਇਸ ਪ੍ਰਕਾਰ ਹਨ—

ਸਰੀਰ ਇਕ ਮੰਦਰ ਹੈ
ਤਾ ਮਨ ਇਕ ਆਸ਼ਰਮ
ਪਸਚਾਤਾਪ ਦੀ ਲੋੜ ਹੀ ਕਿਉਂ ਪਵੇ ?
ਤੂੰ ਦਿਨੇ ਰਾਤ ਉਸ ਦੀ ਪੂਜਾ ਕਿਉਂ ਨਹੀਂ ਕਰਦਾ ?
ਫੇਰ ਉਹੀ ਤੈਨੂੰ ਨਜ਼ਰ ਆਏਗਾ,
ਜਿਸ ਪਾਸੇ ਵੀ ਤੂੰ ਦੇਖੇਂਗਾ ।

ਸ਼ਾਹ ਲਈ ਸਾਰੀ ਦੁਨੀਆ ਇਕ ਵੱਡਾ ਪੂਜਾ-ਸਥਾਨ ਹੈ ਅਤੇ ਹਰ ਜੀਵ ਤੇ

ਵਸਤੂ ਈਸਵਰਤਾ ਦਾ ਪ੍ਰਗਟਾਵਾ ਹੈ। ਆਨੰਦ ਦੀ ਨਿਰੋਲ ਵਾਦੀ ਵਿਚ ਨਾ ਤਾ ਕੋਈ ਧਾਰਮਿਕ ਵਿਤਕਰਾ ਹੈ ਅਤੇ ਨਾ ਹੀ ਅਸੰਗਤੀ—

ਉਥੇ ਕੋਈ ਅਸੰਗਤੀ ਨਹੀਂ
ਜਿਥੇ ਉਸ ਤੇਜੱਸਵੀ ਸਵਾਮੀ ਦਾ ਵਾਸਾ ਹੈ
ਮਹਿਬੂਬ ਦਾ ਚਿਹਰਾ ਇਕ ਪਵਿੱਤਰ ਮਿਹਰਾਬ ਵਾਂਗ ਹੈ
ਅਤੇ ਇਹ ਦੁਨੀਆ ਇਕ ਸਰਵਵਿਆਪਕ ਮੰਦਰ
ਏਥੇ ਸਮਝ ਅਤੇ ਗਿਆਨ ਅਲੋਪ ਹੋ ਜਾਦੇ ਹਨ
ਮਿੱਤਰ ਪਿਆਰਾ ਹਰ ਥਾ 'ਤੇ ਬਿਰਾਜਮਾਨ ਹੈ
ਮੈਂ ਕਿੱਥੇ ਜਾ ਕੇ ਉਸ ਦੇ ਅੱਗੇ ਸਜਦਾ ਕਰਾ ?

ਅਤੇ ਫਿਰ—

ਉਹ ਜਿਨ੍ਹਾ ਦੇ ਗੋਡੇ
ਪਵਿੱਤਰ ਮਿਹਰਾਬ ਬਣ ਜਾਂਦੇ ਹਨ
ਉਹਨਾ ਦਾ ਸਰੀਰ
ਮੰਦਰ ਵਾਂਗ ਹੁੰਦਾ ਹੈ।
ਕਿਹੜੇ ਹਿਸਾਬ ਚੁਕਾਣੇ ਨੇ ਉਹਨਾਂ ਨੇ
ਜਿਹੜੇ ਉਸ ਕਰਤਾਰ ਵਿਚ ਲੀਨ ਹੋ ਚੁੱਕੇ ਹਨ ?

5

# ਪ੍ਰੇਮ, ਰਹੱਸਵਾਦ ਅਤੇ ਅਨੁਭੂਤੀ

ਹੋਰ ਪੂਰਬੀ ਕਵੀਆਂ ਵਾਂਗ ਸ਼ਾਹ ਨੂੰ ਵੀ ਇਸ਼ਕ ਨਾਲ ਇਸ਼ਕ ਹੈ। ਇਸ਼ਕ ਉਹ ਅਦਭੁਤ ਸ਼ਕਤੀ ਹੈ ਜੋ, ਰੋਮੀ ਦਿਆਂ ਲਫਜ਼ਾਂ ਵਿਚ, ਪਹਾੜਾਂ ਨੂੰ ਵੀ ਨੱਚਣ ਉੱਤੇ ਮਜਬੂਰ ਕਰ ਦਿੰਦੀ ਹੈ। ਇਸ ਪਾਵਨ ਜਜ਼ਬੇ ਦਾ ਜ਼ਿਕਰ ਛਿੜਦਿਆਂ ਹੀ—

'ਪਹਾੜ ਨੱਚਣ ਲਗਦਾ ਹੈ ਅਤੇ ਗਤੀਸ਼ੀਲ ਹੋ ਜਾਂਦਾ ਹੈ।'

ਇਸ਼ਕ ਦੇ ਗੀਤ ਗਾਉਂਦਿਆਂ ਹੋਇਆਂ, ਸ਼ਾਹ ਵਿਸਮਾਦੀ ਹੋ ਜਾਂਦਾ ਹੈ—

ਮੈਂ ਇਸ਼ਕ ਦੀ ਪ੍ਰਸ਼ੰਸਾ ਵਿਚ
ਕਿੰਨਾ ਕੁ ਖੁਲ੍ਹ ਕੇ ਗਾ ਸਕਦਾ ਹਾਂ
ਇਸ ਸ਼ਬਦ ਨੂੰ ਲਿਖਣ ਅਤੇ ਉਚਾਰਣ ਲਗਿਆਂ।
ਮੈਂ ਉੱਲਾਸ ਨਾਲ ਭਰ ਜਾਂਦਾ ਹਾਂ।

ਅਤੇ ਫਿਰ ਉਹ ਕਹਿੰਦਾ ਹੈ—

ਨਾ ਤਾਂ ਆਰਜ਼ੂ ਦੀ ਹੀ ਕੋਈ ਸੀਮਾ ਹੈ
ਅਤੇ ਨਾ ਹੀ ਇਸ਼ਕ ਦੇ ਦਰਦ ਦੀ।
ਪਿਆਰ ਅਸੀਮਿਤ ਹੈ
ਇਹ ਆਪਣੀ ਹੱਦ ਆਪ ਹੈ।

ਇਸ਼ਕ ਦੀ ਪਿਆਸ ਰਹੱਸਮਈ ਹੈ। ਇਹ ਪਿਆਸ ਹੈ ਜੋ ਸਮੁੰਦਰ ਪੀ ਕੇ ਵੀ ਨਹੀਂ ਬੁਝਦੀ—

ਮੈਂ ਸੜ ਰਿਹਾ ਹਾਂ, ਭੁਜ ਰਿਹਾ ਹਾਂ, ਤਪ ਰਿਹਾ ਹਾਂ
ਮੈਂ ਇਛੁਕ ਹਾਂ ਅਤੇ ਤਲਾਸ਼ ਕਰਦਾ ਹਾਂ
ਮੇਰੇ ਅੰਦਰ ਮਹਿਬੂਬ ਲਈ ਪਿਆਸ ਹੈ
ਜਿਸ ਨੂੰ ਮੈਂ ਬੁਝਾ ਨਹੀਂ ਸਕਦਾ।

ਜੇਕਰ ਮੈਂ ਪੂਰਾ ਸਮੁੰਦਰ ਹੀ ਪੀ ਜਾਵਾਂ ਤਾਂ ਵੀ ਇਹ ਮੇਰੇ ਲਈ ਇਕ ਘੁਟ ਵਾਂਗ ਹੋਵੇਗਾ। ਹਰ ਨਵਾਂ ਘੁਟ ਭਰਨ ਨਾਲ ਇਹ ਪਿਆਸ ਹੋਰ ਭੜਕਦੀ ਹੈ। ਇਸ

ਪਿਆਸ ਨੂੰ ਤਾਂ ਕੇਵਲ ਪਿਆਸ ਹੀ ਬੁਝਾ ਸਕਦੀ ਹੈ—

ਜਿਨ੍ਹਾਂ ਦੇ ਜੁੱਸੇ ਇਸ਼ਕ ਨਾਲ ਭਰਪੂਰ ਹਨ
ਉਹ ਨਿਰੰਤਰ ਪਿਆਸ ਦੇ ਭਾਗੀ ਹਨ।
ਪਿਆਸ ਦਾ ਪਿਆਲਾ ਪੀ ਕੇ
ਪਿਆਸ ਨੂੰ ਪਿਆਸ ਨਾਲ ਹੀ ਚਮਕਾਓ।
ਐ ਮੇਰੇ ਮਹਿਬੂਬ, ਮੈਨੂੰ ਪਿਆਸ ਦਾ ਇਕ ਘੁਟ ਪਿਆ
ਤਾਂ ਜੋ ਮੈਂ ਪਿਆਸ ਨੂੰ ਪਿਆਸ ਨਾਲ ਸਾਂਤ ਕਰਾਂ।

ਦੂਸਰੇ ਲਫ਼ਜ਼ਾਂ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਆਸ਼ਕ ਦੀ ਪਿਆਸ ਉਦੋਂ ਹੀ ਬੁਝਦੀ ਹੈ ਜਦੋਂ ਮਹਿਬੂਬ ਦੇ ਦਿਲ ਵਿਚ ਵੀ ਉਹਦੇ ਲਈ ਉਨੀ ਹੀ ਪਿਆਸ ਹੋਵੇ। ਇਸ਼ਕ ਸ਼ਹਾਦਤ ਦਾ ਦੂਸਰਾ ਨਾਂ ਹੈ—

ਇਸ਼ਕ ਦੀ ਸ਼ਰਾਬ ਦਾ ਇਕ ਕਤਰਾ
ਅਮੁੱਲ ਹੈ, ਅਤੁੱਲ ਹੈ
ਇਸ਼ਕ ਦਾ ਮਤਲਬ ਹੀ ਸ਼ਹਾਦਤ ਹੈ।

ਆਪਣੇ ਇਸ਼ਕ ਨੂੰ ਛੁਪਾਣ ਦੀ ਕਲਾ ਘੁਮਿਆਰ ਦੀ ਭੱਠੀ ਤੋਂ ਸਿੱਖੀ ਜਾ ਸਕਦੀ ਹੈ ਜੋ ਜਲਦੀ ਤਾਂ ਹੈ ਪਰ ਉਸ ਵਿਚੋਂ ਧੂੰਆਂ ਨਹੀਂ ਨਿਕਲਦਾ। ਇਸ਼ਕ ਬਹੁਤ ਸਾਰੀਆਂ ਮੁਸੀਬਤਾਂ ਅਤੇ ਖ਼ਤਰਿਆਂ ਉਤੇ ਫ਼ਤਹਿ ਪਾਉਂਦਾ ਹੈ। ਸਾਰੀ ਦੁਨੀਆਂ ਦੇ ਸਾਰੇ ਸਮੁੰਦਰ ਵੀ ਇਕ ਆਸ਼ਕ ਦੇ ਦਿਲ ਦੇ ਜੋਸ਼ ਨੂੰ ਠੱਲ੍ਹ ਨਹੀਂ ਪਾ ਸਕਦੇ। ਇਸ਼ਕ ਦੀ ਕਿਉਂਕਿ ਕੋਈ ਸੀਮਾ ਨਹੀਂ ਹੁੰਦੀ, ਇਸ ਲਈ ਮਿਲਾਪ ਦੀ ਸੰਭਾਵਨਾ ਕਦੇ ਨਹੀਂ ਪੈਦਾ ਹੋ ਸਕਦੀ—

ਕਿਆਮਤ ਵਾਲੇ ਦਿਨ ਜੇਕਰ
ਮੇਰਾ ਵਸਲ ਹੋ ਵੀ ਗਿਆ
ਕਿਉਂਕਿ ਮਹਿਬੂਬ ਮੇਰੇ ਨੇੜੇ ਹੋਏਗਾ
ਤਾਂ ਵੀ ਆਪਣੇ ਵਸੱਲ ਦੀ ਮੁਬਾਰਕਬਾਦ ਮੈਂ
ਇਸ ਘਟਨਾ (ਕਿਆਮੰਤ) ਤੋਂ ਬਾਅਦ ਹੀ ਵਸੂਲ ਕਰ ਸਕਾਂਗਾ।

ਸ਼ਾਹ ਵਿਯੋਗ ਦਾ ਕਵੀ ਹੈ। ਉਹ ਮਿਤੱਰ ਪਿਆਰੇ ਲਈ ਸਦੀਵੀ ਪਿਆਸ ਦਾ ਧਾਰਨੀ ਹੈ। ਉਸ ਦਾ ਕਹਿਣਾ ਹੈ ਕਿ ਜੋ ਕੁਝ ਬਿਰਹਾ ਰਾਹੀਂ ਪ੍ਰਾਪਤ ਕੀਤਾ ਜਾ ਸਕਦਾ ਹੈ, ਉਹ ਮਿਲਾਪ ਰਾਹੀਂ ਨਹੀਂ ਹੋ ਸਕਦਾ। ਬਿਰਹਾ ਪਿਆਸ ਨੂੰ ਕਾਇਮ ਰਖਦੀ ਹੈ, ਜਦ ਕਿ ਮਿਲਾਪ ਇਸ ਨੂੰ ਬੁਝਾ ਦਿੰਦਾ ਹੈ—

ਮੈਂ ਸਦਾ ਤੇਰੀ ਤਲਾਸ਼ ਕਰਾਂ
ਪਰ ਤੈਨੂੰ ਲੱਭਾਂ ਮੈਂ ਕਦੇ ਨਾ।
ਕਾਸ਼, ਤੇਰੀ ਚਾਹ ਨਾ ਘਟੇ
ਮੇਰੇ ਸਰੀਰ ਦੇ ਇਕ ਵਾਲ ਵਿਚੋਂ ਵੀ।
ਵਾਪਸ ਆ ਜਾ, ਓ ਮੇਰੀ ਬਿਰਹਾ
ਮਿਲਾਪ ਤਾਂ ਇਕ ਪਰਦੇ ਵਾਂਗ ਹੈ,

ਮੇਰੇ ਅਤੇ ਮਹਿਬੂਬ ਵਿਚਕਾਰ ।
ਜਿਸ ਘੜੀ ਮੇਰਾ ਸਨਮ ਆਉਂਦਾ ਹੈ
ਮੇਰੇ ਰਿਸਦੇ ਜ਼ਖਮ ਖੁਸਕ ਹੋ ਜਾਂਦੇ ਹਨ ।
ਜੇਕਰ ਜਖ਼ਮ ਖ਼ੁਸਕ ਹੋ ਜਾਣ
ਤਾਂ ਫਿਰ ਚਾਹ ਵੀ ਮਿਟ ਜਾਂਦੀ ਹੈ।

ਸਾਹ ਦੇ ਮਹਿਬੂਬ ਦੀ ਸੁੰਦਰਤਾ ਵਿਚ ਉਹ ਜਲਾਲ ਹੈ ਜਿਸ ਦੇ ਸਾਮ੍ਹਣੇ ਦੁਨੀਆ ਭਰ ਦੇ ਨੂਰਾਨੀ ਜਲਵੇ ਮਾਤ ਹਨ—

ਮਹਿਬੂਬ ਨੇ ਜਦੋਂ ਆਪਣੀ ਨਸ਼ੀਲੀ ਅੱਖ
ਇਕ ਅਦਾ ਨਾਲ ਉਪਰ ਚੁੱਕੀ
ਤਾਂ ਸੂਰਜ ਦੀਆਂ ਕਿਰਨਾਂ ਮਾਤ ਪੈ ਗਈਆਂ
ਅਤੇ ਚੰਦਰਮਾ ਦੀ ਚਮਕ ਘਟ ਗਈ ।
ਸਪਤਰਿਸੀ ਅਤੇ ਗ੍ਰਹਿ ਉਹਦੇ ਅੱਗੇ ਝੁਕ ਗਏ
ਮਹਿਬੂਬ ਦੇ ਹੁਸਨ ਸਾਹਵੇਂ
ਹੀਰਿਆਂ ਦੀ ਰੌਸਨੀ ਵੀ ਮਧੱਮ ਪੈ ਗਈ।

ਮਹਿਬੂਬ ਜਦੋਂ ਚਲਦਾ ਹੈ ਤਾ ਧਰਤੀ ਉਹਦੇ ਪੈਰ ਚੁੰਮਦੀ ਹੈ ਅਤੇ ਹੂਰਾਂ ਉਸ ਦਾ ਸਵਾਗਤ ਕਰਦੀਆ ਹਨ—

ਮਹਿਬੂਬ ਜਦੋਂ ਮਟਕ ਨਾਲ ਚਲਦਾ ਹੈ
ਤਾਂ ਧਰਤੀ ਉਸ ਰਾਹ ਨੂੰ ਚੁੰਮਦੀ ਹੈ
ਅਤੇ ਇਲਾਹੀ ਰਾਗ ਅਲਾਪਦੀ ਹੈ ।
ਹੂਰਾ ਉਸ ਦੇ ਹੁਸਨ ਤੋਂ ਪ੍ਰਭਾਵਿਤ ਹੋ ਕੇ
ਸਜਦੇ ਕਰਦੀਆ ਹਨ ।
ਖੁਦਾ ਜਾਣਦਾ ਹੈ ਕਿ ਮਹਿਬੂਬ ਦਾ ਜਲਵਾ
ਕਿਸੇ ਹੋਰ ਚੀਜ ਤੋਂ ਵਧੇਰੇ ਦਿਲਕਸ਼ ਹੈ ।

ਪੂਰਬ ਦੇ ਸੂਫੀ ਕਵੀਆਂ ਦੇ ਫਲਸਫੇ ਦਾ ਆਧਾਰ ਅਰਬੀ ਦੀ ਇਸ ਮਸਹੂਰ ਕਹਾਵਤ ਉਤੇ ਹੈ ਕਿ—'ਦੁਨਿਆਵੀ ਪਿਆਰ ਉਹ ਪੁਲ ਹੈ ਜੋ ਰੱਬੀ ਪਿਆਰ ਵਲ ਲਿਜਾਂਦਾ ਹੈ ।' ਸ਼ਾਹ ਦੀਆਂ ਕਹਾਣੀਆ ਵੀ ਇਸ ਰਹੱਸਪੂਰਣ ਅਖਾਣ ਦੀ ਪੂਰਤੀ ਕਰਦੀਆ ਹਨ । 'ਸੁਰ ਆਸਾ' ਵਿਚ ਉਹ ਆਪਣੀਆਂ ਰੋਮਾਨੀ ਕਹਾਣੀਆਂ ਦੇ ਭੇਦ ਨੂੰ ਖੋਲ੍ਹਦਾ ਹੈ । ਉਹ ਇਸ ਸਿਧਾਤ ਨੂੰ ਆਪਣੇ ਆਪ ਉਤੇ ਲਾਗੂ ਕਰਦਾ ਹੈ । ਇਸ਼ਕ ਉਹਦੇ ਜੀਵਨ ਦੀ ਇਕ ਵੱਡੀ ਸ਼ੋਧਕ ਸਕਤੀ ਸੀ—

ਇਸ਼ਕ ਨੇ ਮੈਨੂੰ ਇੰਜ ਪਿੰਜ ਸੁਟਿਆ
ਜਿਵੇਂ ਪੇਂਜਾ ਰੂੰ ਨੂੰ ਪਿੰਜਦਾ ਹੈ
ਮੇਰੇ ਹੱਥੋਂ ਸਾਰੇ ਕੰਮ ਛੁਟ ਗਏ
ਮੇਰੇ ਅੰਗ ਨਿਢਾਲ ਹੋ ਗਏ ।

ਇਸੇ 'ਸੁਰ' ਵਿਚ ਉਹ ਚਾਹਵਾਨ ਨੂੰ ਸਲਾਹ ਦਿੰਦਾ ਹੈ ਕਿ ਉਹ ਚੀਜ਼ਾਂ ਨੂੰ

ਸਰੀਰਕ ਅੱਖਾ ਨਾਲ ਨਾ ਵੇਖੋ, ਕਿਉਂਕਿ ਇਹ ਲੋਕਾ ਨੂੰ ਕੁਰਾਹੇ ਪਾ ਦਿੰਦੀਆਂ ਹਨ—

ਆਪਣੇ ਚਿਹਰੇ ਵਿਚ ਲੱਗੀਆਂ ਅੱਖਾ ਨਾਲ ਨਾ ਵੇਖੋ
ਇਹਨਾ ਨਾਲ ਮਹਿਬੂਬ ਦਾ ਦੀਦਾਰ ਨਹੀਂ ਕੀਤਾ ਜਾ ਸਕਦਾ
ਮਿੱਤਰ ਪਿਆਰੇ ਦਾ ਦੀਦਾਰ ਤਾ
ਇਹਨਾਂ ਅੱਖਾ ਨੂੰ ਬੰਦ ਕਰਕੇ ਹੀ ਨਸੀਬ ਹੋ ਸਕਦਾ ਹੈ।
ਦੁਨਿਆਵੀ ਮਹਿਬੂਬ ਦੀਆ ਅੱਖਾਂ ਵਿਚ ਖੋਹ ਜਾਣ ਦੀ ਥਾਵੇਂ
ਕਿਉਂ ਨਾ ਰੱਬੀ ਮਹਿਬੂਬ ਦੀ ਭਾਲ ਕੀਤੀ ਜਾਏ ?

'ਸੁਰ ਆਸਾ' ਵਿਚ ਸਾਹ ਨੇ ਆਪਣਾ ਅਸਲੀ ਆਪਾ ਪ੍ਰਗਟਾਇਆ ਹੈ। ਏਥੇ ਉਹ ਮੁਮਲ ਜਾਂ ਸੱਸੀ ਜਾ ਲੀਲਾ ਜਾਂ ਨੂਰੀ ਦੇ ਭੇਸ ਵਿਚ ਨਹੀਂ, ਸਗੋਂ ਬਗੈਰ ਕਿਸੇ ਸੰਕੇਤਕ ਲਕੋ ਦੇ ਹਕੀਕਤ ਦਾ ਤਾਲਬ ਅਤੇ ਅਨੁਭਵੀ ਵਿਅਕਤੀ ਪ੍ਰਤੀਤ ਹੁੰਦਾ ਹੈ—

ਹਕੀਕਤ ਨੇ ਮੇਰੇ ਦਿਲ ਦੇ ਦੋ ਟੋਟੇ ਕਰ ਦਿੱਤੇ ਹਨ
ਮਹਿਬੂਬ ਤੋਂ ਬਿਨਾ ਹੁਣ ਮੈਂ,
ਪਲ ਭਰ ਵੀ ਸਾਹ ਨਹੀਂ ਲੈ ਸਕਦਾ।
ਰੱਬ ਅਤੇ ਸਿਰਫ਼ ਰੱਬ ਦਾ ਹੀ
ਮੇਰੇ ਦਿਲ ਉੱਤੇ ਕਬਜ਼ਾ ਹੈ।

ਰੱਬ ਨਾਲ ਇਕ ਸੁਰ ਹੋ ਕੇ, ਉਹ ਆਪਣੇ ਖਿਆਲਾਂ ਰਾਹੀਂ ਆਨੰਦ ਦੇ ਉਸ ਸੁਧ ਖੇਤਰ ਵਿਚ ਪਹੁੰਚ ਗਿਆ ਜਿਸ ਉਤੇ ਸਮਾ, ਸਥਾਨ ਅਤੇ ਕਾਰਣਤਾ ਦਾ ਕੋਈ ਅਧਰ ਨਹੀਂ ਹੁੰਦਾ। ਇਹ ਉਹ ਖੇਤਰ ਹੈ ਜਿਸ ਵਿਚ ਮਨੁਖ ਦੀਆਂ ਸਰੀਰਕ ਗਿਆਨ-ਇੰਦਰੀਆਂ ਕੰਮ ਨਹੀਂ ਕਰਦੀਆ। ਇਹ ਉਹ ਅਕਹਿ ਅਚੰਭੇ ਵਾਲੀ ਧਰਤੀ ਹੈ ਜਿੱਥੇ ਨਾ ਤਾਂ 'ਹੈ' ਹੈ ਅਤੇ ਨਾ ਹੀ 'ਨਹੀਂ' ਹੈ। ਇਸ ਨੂੰ ਕਿਸੇ ਮਨੁਖੀ ਮਾਪ-ਦੰਡ ਨਾਲ ਮਾਪਿਆ ਨਹੀਂ ਜਾ ਸਕਦਾ ਅਤੇ ਨਾ ਹੀ ਇਸ ਨੂੰ ਸਰੀਰਕ ਅੱਖਾ ਨਾਲ ਦੇਖਿਆ ਜਾ ਸਕਦਾ ਹੈ। ਮਨੁੱਖੀ ਸਮਝ ਏਥੇ ਕੰਮ ਨਹੀਂ ਕਰਦੀ ਅਤੇ ਮਨੁਖੀ ਗਿਆਨ ਏਥੇ ਕਿਸੇ ਨੇਤਰਹੀਣ ਅਤੇ ਅਪਾਹਜ ਮੁਸਾਫ਼ਰ ਵਾਗ ਠੇਡੇ ਖਾਦਾ ਹੈ—

ਅਚਰਜ ਦੀ ਦੁਨੀਆ ਵਿਚ
ਮਨੁੱਖੀ ਸਮਝ ਬੇਬਸ ਹੋ ਜਾਂਦੀ ਹੈ।
ਰੱਬੀ ਆਕਾਰ ਦੇ ਨੂਰ ਦੀ ਝਲਕ
ਮਨੁੱਖ ਦੀ ਅੰਨ੍ਹੀ ਦ੍ਰਿਸ਼ਟੀ ਵੇਖ ਨਹੀਂ ਸਕਦੀ।

ਆਪਾ ਹੀ ਆਪੇ ਲਈ ਇਕ ਪਰਦਾ ਹੈ। ਆਤਮ-ਗਿਆਨ ਦੇ ਰਸਤੇ ਵਿਚ ਹਉਮੈ ਇਕ ਰੁਕਾਵਟ ਹੈ—

ਹੇ ਅਭਿਲਾਸੀ,
ਤੇਰੀ ਹਉਮੈ ਤੇਰੇ ਅਤੇ ਤੇਰੇ ਮਹਿਬੂਬ ਵਿਚਾਲੇ
ਇਕ ਪਰਦਾ ਹੈ।

ਦੇਖੋ, ਪਰਦਾ ਅਲੋਪ ਹੋ ਗਿਆ ਹੈ ਅਤੇ
ਇਸ ਦੇ ਨਾਲ ਹੀ ਸਾਰੇ ਸੰਸੇ ਮਿਟ ਗਏ ਹਨ।

'ਸੁਰ ਆਸਾ' ਵਿਚ ਸਾਹ 'ਪਵਿਤਰ ਹਉਮੈ' ਦੀ ਗੱਲ ਕਰਦਾ ਹੈ ਜੋ ਰੱਬ ਨਾਲ ਲਿਵ ਲਗਾਣ ਵਾਲਿਆ ਦੀ ਉਚੱਤਮ ਪ੍ਰਾਪਤੀ ਹੁੰਦੀ ਹੈ। ਝੂਠੀ ਹਉਮੈ ਮਨੁੱਖ ਲਈ ਇਕ ਸਰਾਪ ਹੈ। ਇਸ ਨਾਲ ਉਹ ਵਿਕ੍ਰਿਤ ਅਤੇ ਪਤਿੱਤ ਹੁੰਦਾ ਹੈ। 'ਪਵਿੱਤਰ ਹਉਮੈ,' ਜੋ ਆਤਮ ਅਨੁਭੂਤੀ ਦੀ ਉਪਜ ਹੈ, ਸਭ ਤੋਂ ਵੱਡਾ ਵਰਦਾਨ ਹੈ, ਜਿਹੜਾ ਰੱਬ ਵਲੋਂ ਇਕ ਮਨੁੱਖ ਨੂੰ ਮਿਲ ਸਕਦਾ ਹੈ। ਰੱਬੀ ਨੂਰ ਦੀ ਇਹ ਉਹ ਸਿਖਰ ਹੈ ਜਿਸ ਉਤੇ ਉਸ ਦਾ ਜਨਮ-ਸਿੱਧ ਅਧੀਕਾਰ ਹੈ। ਇਹ ਪਵਿੱਤਰ ਹਉਮੈ ਜੋ ਕੁਝ ਵੀ ਉਚਰਦੀ ਹੈ ਉਹ ਰੱਬੀ ਬਾਣੀ ਹੁੰਦੀ ਹੈ । ਇਹ ਪਵਿੱਤਰ ਹਉਮੈ ਈਸਵਰੀ ਰੂਪ ਨੂੰ ਸੋਭਦੀ ਹੈ ਅਤੇ ਝੂਠੀ ਹਉਮੈ ਮਾਇਆ ਜਾਲ ਹੈ—

ਖ਼ੁਦੀ ਖ਼ੁਦਾ ਵਿਚੋਂ ਜਨਮਦੀ ਹੈ
ਖ਼ੁਦੀ ਖ਼ੁਦਾ ਨੂੰ ਸੋਭਦੀ ਹੈ
ਇਹ ਦੋਵੇਂ ਅਹੰ ਹੀ,
ਨਿਰੰਕਾਰੀ ਰੂਪ ਧਾਰ ਲੈਂਦਾ ਹੈ।

ਇਹ ਗੱਲ ਕੇਵਲ ਸੱਚ ਦੇ ਮਾਰਗ ਉਤੇ ਚੱਲਣ ਵਾਲੇ ਹੀ ਕਹਿ ਸਕਦੇ ਹਨ, ਸਾਧਾਰਣ ਲੋਕ ਨਹੀਂ ਕਹਿ ਸਕਦੇ । ਉਹ ਵਿਅਕਤੀ ਜਿਹੜਾ ਆਤਮ-ਅਨੁਭੂਤੀ ਪ੍ਰਾਪਤ ਕਰ ਲੈਂਦਾ ਹੈ, ਕਿਸੇ ਕਿਸਮ ਦੀ ਸਲਾਘਾ ਦੀ ਲਾਲਸਾ ਨਹੀਂ ਰਖਦਾ । ਉਹ ਮਨੁੱਖੀ ਪ੍ਰਸੰਸਾ ਅਤੇ ਮਹਿਮਾ ਤੋਂ ਉਪਰ ਉੱਠ ਜਾਂਦਾ ਹੈ। ਉਹ ਰੱਬ, ਜਿਸ ਦੀ ਉਪਮਾ ਕਰਨੀ ਬਣਦੀ ਹੈ, ਨਾਲ ਇਕ ਸੁਰ ਹੋ ਜਾਂਦਾ ਹੈ—

ਉਹ ਹਰ ਤਰ੍ਹਾਂ ਦੀ ਪ੍ਰਸੰਸਾ ਨੂੰ ਤਿਆਗ ਦਿੰਦਾ ਹੈ
ਉਹ ਹਰ ਕਿਸਮ ਦੀ ਸਲਾਘਾ ਤੋਂ ਉਪਰ ਉਠ ਜਾਂਦਾ ਹੈ
ਜਿੱਥੇ ਨਿਰੰਕਾਰ ਦਾ ਵਾਸਾ ਹੋਵੇ
ਉਥੇ ਹੋਰ ਕਿਸੇ ਦੀ ਵਖਰੀ ਹੋਂਦ ਨਹੀਂ ਹੁੰਦੀ
ਅਨੁਭਵੀ ਵਿਅਕਤੀ ਤਾ ਪਿਆਰ ਦੇ ਉਸ ਸਾਗਰ ਵਿਚ ਰਹਿੰਦਾ ਹੈ
ਜਿਸ ਦੀ ਕੋਈ ਸੀਮਾ ਨਹੀਂ ਹੁੰਦੀ।

ਫਿਰ ਉਸ ਦਾ ਸਰੀਰ ਇਕ ਮਾਲਾ ਬਣ ਜਾਂਦਾ ਹੈ ਅਤੇ ਮਨ ਪਵਿਤਰ ਮਣਕਾ। ਉਸ ਦਾ ਦਿਲ ਵੀਣਾ ਦਾ ਰੂਪ ਧਾਰ ਲੈਂਦਾ ਹੈ ਜਿਸ ਵਿਚੋਂ ਰੱਬੀ ਇਕਸੁਰਤਾ ਦਾ ਸੰਗੀਤ ਉਭਰਦਾ ਹੈ। ਉਸ ਦੀਆ ਨਾੜੀਆ ਰਾਗ ਅਲਾਪਦੀਆਂ ਹਨ ਕਿ ਉਸ ਜਿਹਾ ਹੋਰ ਕੋਈ ਨਹੀਂ। ਇਸ ਤਰ੍ਹਾ ਦੇ ਵਿਅਕਤੀ ਭਾਵੇਂ ਸੁਤੇ ਰਹਿਣ ਜਾ ਦਿਨੇ ਰਾਤੀਂ ਹੋਸ ਵਿਚ ਨਾ ਆਉਣ ਕਿਉਂਕਿ ਉਹਨਾ ਦੀ ਨੀਂਦ ਵਾਸਤਵ ਵਿਚ ਪਰਾ-ਚੇਤਨ ਜਾਗ੍ਰਣ ਹੀ ਹੁੰਦਾ ਹੈ—

ਉਹ ਜਿਨ੍ਹਾ ਦਾ ਸਰੀਰ ਇਕ ਮਾਲਾ ਹੈ
ਮਨ ਮਣਕਾ ਅਤੇ ਦਿਲ ਵੀਣਾ,

ਉਹ ਜਿਨ੍ਹਾ ਦੀਆ ਨਾੜੀਆਂ
ਹਮੇਸ਼ਾਂ ਇਹੀ ਗੀਤ ਗਾਉਂਦੀਆਂ ਹਨ
ਕਿ ਉਸ ਵਰਗਾ ਹੋਰ ਨਾ ਕੋਈ
ਉਹ ਸੁਤੇ ਹੋਏ ਵੀ ਜਾਗ ਰਹੇ ਹੁੰਦੇ ਹਨ
ਕਿਉਂ ਜੋ ਉਹਨਾ ਦੀ ਨੀਂਦ ਰੱਬੀ ਚਿੰਤਨ ਹੀ ਹੁੰਦਾ ਹੈ ।

ਕਬੀਰ ਵਾਗ, ਸਾਹ ਵੀ, ਆਪਣੀ ਆਤਮਿਕ ਯਾਤਰਾ ਦੇ ਅੰਤ ਵਿਚ 'ਅਸੀਮ ਮੰਡਲ' ਵਿਚ ਪਹੁੰਚ ਜਾਦਾ ਹੈ ਅਤੇ ਮਹਿਸੂਸ ਕਰਦਾ ਹੈ ਕਿ ਮਹਿਬੂਬ ਦਾ ਹੁਸਨ ਕਲਪਣਾ ਦੀ ਹੱਦ ਤੋਂ ਬਾਹਰ ਦੀ ਚੀਜ ਹੈ—

ਮੈਂ ਉਹਦੀ ਤਲਾਸ ਕਰਦਾ ਹਾਂ
ਅਸੀਮ ਮੰਡਲ ਵਿਚ,
ਪਰ ਪਤਾ ਲਗਦਾ ਹੈ ਕਿ ਉਹ ਤਾ
ਕਿਸੇ ਵੀ ਸੀਮਾ ਵਿਚ ਨਹੀਂ ਸਮਾਉਂਦਾ
ਮਹਿਬੂਬ ਦੇ ਹੁਸਨ ਦਾ ਅੰਦਾਜਾ ਨਹੀਂ ਲਗਾਇਆ ਜਾ ਸਕਦਾ ।
ਏਥੇ ਉਸ ਲਈ ਮੇਰੀ ਲੋਚਾ ਅਸੀਮ ਹੈ
ਉਥੇ ਉਹ ਹਰ ਤਰ੍ਹਾਂ ਨਾਲ ਉਦਾਸੀਨ ਹੈ ।

ਝੂਠੀ ਹਉਮੈ ਸੱਚੀ ਹਉਮੈ ਦੇ ਰਸਤੇ ਵਿਚ ਰੁਕਾਵਟ ਹੈ । ਆਤਮ-ਚੇਤਨਾ ਆਤਮ-ਅਨੁਭੂਤੀ ਵਿਚਕਾਰ ਇਕ ਪਰਦਾ ਹੈ । ਜਿਸ ਘੜੀ ਵਿਅਕਤੀਗਤ ਜਾ ਵਖਰੀ ਹੋਂਦ ਅਲੋਪ ਹੋ ਜਾਦੀ ਹੈ, ਸੁਧ ਚੇਤਨਾ ਜਾ ਆਤਮ-ਅਨੁਭੂਤੀ ਜਨਮਦੀ ਹੈ ਅਤੇ ਫਿਰ ਸਾਰੇ ਸੰਸਾਰਕ ਸੰਦੇਹ ਅਤੇ ਫ਼ਸਾਦ ਧੁੰਦ ਵਾਗ ਖਿੰਡ ਜਾਦੇ ਹਨ :

ਹਉਮੈ ਇਕ ਪਰਦਾ ਹੈ
ਤੇਰੇ ਅਤੇ ਉਹਦੇ ਵਿਚਕਾਰ,
ਇਹ ਗਲ ਸਮਝ ਲੈ ।
ਇਸ ਹਉਮੈ ਦੀ ਹੋਂਦ ਹੀ
ਰੱਬੀ ਮਿਲਾਪ ਵਿਚ ਇਕ ਰੁਕਾਵਟ ਹੈ ।
ਹਉਮੈ ਇਕ ਪਰਦਾ ਹੈ
ਜਿਸ ਦੇ ਉਹਲੇ ਵਿਚ ਰੱਬ ਹੈ,
ਸੁਣ ਲੈ, ਹੇ ਅਭਿਲਾਸ਼ੀ,
ਜਦੋਂ ਇਹ ਪਰਦਾ ਚੁਕਿਆ ਗਿਆ
ਤਾਂ ਫਿਰ ਸਭ ਸ਼ੋਰ ਸ਼ਰਾਬਾ ਮੁਕ ਜਾਏਗਾ ।

ਅਤੇ ਫਿਰ—

ਅਸੀਂ ਹੁਣ ਉਹੀ ਹਾਂ
ਜਿਸ ਲਈ ਅਸੀਂ ਤਰਸਦੇ ਸਾ ।
ਅਲਵਿਦਾ ਸੰਦੇਹ !
ਅਸੀਂ ਆਪਣੇ ਮਹਿਬੂਬ ਨੂੰ ਪ੍ਰਾਪਤ ਕਰ ਲਿਆ ਹੈ ।

ਅਸੀਂ ਹੁਣ ਉਹੀ ਹਾਂ
ਜਿਸ ਨੂੰ ਅਸੀਂ ਲਭਦੇ ਸਾਂ।
ਉਹ ਨਾ ਤਾਂ ਜਨਮਦਾ ਹੈ
ਅਤੇ ਨਾ ਹੀ ਜਨਮ ਦਿੰਦਾ ਹੈ।
ਇਸ ਹਕੀਕਤ ਨੂੰ ਸਮਝੋ।
ਜੇ ਤੁਹਾਡੀ ਨਜ਼ਰ ਠੀਕ ਹੈ
ਤਾਂ ਤੁਸੀਂ ਹਰ ਜੀਵ ਨੂੰ ਰੱਬ ਪੁਕਾਰੋਗੇ
ਹੇ ਨੇਤਰਹੀਣ ਵਹਿਮੀ!
ਇਸ ਗਲ ਉਤੇ ਸ਼ੱਕ ਨਾ ਕਰੀਂ।

ਹਰ ਰੋਜ਼ ਦਾ ਪੂਜਾਪਾਠ ਹੀ ਮਨੁੱਖ ਨੂੰ ਹਕੀਕਤ ਤੋਂ ਜਾਣੂ ਨਹੀਂ ਕਰਵਾਉਂਦਾ, ਸਗੋਂ ਇਸ ਨਾਲ ਤਾਂ ਬੰਦਾ ਅਭਿਮਾਨੀ ਬਣ ਜਾਂਦਾ ਹੈ, ਜੇਕਰ ਉਹ ਆਪਣੇ ਠੀਕ ਵਿਵਹਾਰ ਪ੍ਰਤੀ ਬਹੁਤ ਹੀ ਚੇਤੰਨ ਹੋ ਜਾਏ। ਉਹ ਪ੍ਰਾਰਥਨਾ ਜਿਸ ਵਿਚ ਹਉਮੈ ਦਾ ਅੰਸ਼ ਹੋਵੇ, ਉਹ ਇਲਾਹੀ ਦਰਬਾਰ ਵਿਚ ਕਬੂਲ ਨਹੀਂ ਹੁੰਦੀ ਅਤੇ ਨਾ ਹੀ ਇਸ ਤੋਂ ਕੋਈ ਆਤਮਿਕ ਲਾਭ ਪਹੁੰਚਦਾ ਹੈ—

ਜਿੰਨਾ ਚਿਰ ਤੁਸੀਂ ਆਪਣੇ ਆਪ ਬਾਰੇ ਚੇਤੰਨ ਹੋ
ਤੁਹਾਡੀ ਪ੍ਰਾਰਥਨਾ ਅਕਾਰਥ ਹੈ।
ਆਪਣੇ ਪ੍ਰਤੀ ਸਾਰੇ ਵਿਚਾਰ ਛੱਡ ਦਿਓ ਅਤੇ ਫਿਰ ਪ੍ਰਣ ਕਰੋ
ਕਿ ਕੇਵਲ ਖ਼ੁਦਾ ਹੀ ਮਹਾਨ ਹੈ।
ਜਿੰਨਾ ਚਿਰ ਤੁਸੀਂ ਆਪਣੇ ਆਪ ਬਾਰੇ ਚੇਤੰਨ ਹੋ
ਤੁਹਾਡੇ ਸਜਦੇ ਬੇਕਾਰ ਹਨ
ਆਪਣੇ ਆਪ ਨੂੰ ਮਿਟਾ ਦਿਉ ਅਤੇ ਪ੍ਰਣ ਕਰੋ
ਕਿ ਕੇਵਲ ਖ਼ੁਦਾ ਹੀ ਮਹਾਨ ਹੈ।

ਸ਼ਾਹ ਦਾ ਅੰਤਿਮ ਸੁਰ ਹੈ—

ਰੱਬ ਆਪੇ ਤੋਂ ਵਖਰਾ ਨਹੀਂ
ਨਾ ਹੀ ਆਪਾ ਰੱਬ ਤੋਂ ਵਖਰਾ ਹੈ।
'ਮਨੁਖ ਮੇਰਾ ਭੇਦ ਹੈ
ਅਤੇ ਮੈਂ ਉਸ ਦਾ ਰਾਜ਼ ਹਾਂ'—
ਇਸ ਗਲ ਦੀ ਹਕੀਕਤ ਨੂੰ ਜਾਣ।
ਹਕੀਕਤ ਦੀ ਭਾਲ ਕਰਨ ਵਾਲੇ
ਇਹ ਸੁਰ ਅਲਾਪਦੇ ਹੋਏ ਏਥੋਂ ਚਲੇ ਗਏ।

ਜ਼ਾਹਰ ਹੈ ਕਿ ਮਨੁੱਖ ਇਕ ਦਾਸ ਹੈ ਅਤੇ ਰੱਬ ਉਸ ਦਾ ਸਵਾਮੀ ਪਰ ਜਿੱਥੇ ਪਿਆਰ ਹੋਵੇ ਉਥੇ ਦਾਸ ਅਤੇ ਸਵਾਮੀ ਵਿਚ ਕੋਈ ਭੇਦ ਨਹੀਂ ਹੁੰਦਾ। ਦਾਸ ਇਸ

ਪਾਰਸ-ਛੋਹ ਨਾਲ ਸਵਾਮੀ ਬਣ ਜਾਂਦਾ ਹੈ। ਫਿਰ ਆਪਣੇ ਸਵਾਮੀ ਵਾਂਗ, ਉਹ ਵੀ ਅਸੀਮ ਹੋ ਜਾਂਦਾ ਹੈ ਅਤੇ ਉਸ ਦਾ ਕੋਈ ਅੰਤ ਨਹੀਂ—

ਦਾਸ ਦਾ ਫਿਰ ਨਾ ਕੋਈ ਸੁਰੂ ਨਾ ਅੰਤ
ਉਹ ਜਿਨ੍ਹਾਂ ਨੇ ਮਹਿਬੂਬ ਪ੍ਰਾਪਤ ਕਰ ਲਿਆ ਹੈ
ਹਮੇਸਾ ਲਈ ਉਸ ਵਿਚ ਲੀਨ ਹੋ ਗਏ ਹਨ।

ਆਤਮ-ਤਿਆਗ ਰਾਹੀਂ ਦਾਸ ਸਵਾਮੀ ਬਣ ਜਾਂਦਾ ਹੈ ਅਤੇ ਫਿਰ ਅਸਲੀ ਰੂਪ (ਰੱਬ) ਅਤੇ ਉਸ ਦੇ ਚਿੱਤਰ (ਮਨੁੱਖ) ਵਿਚ ਕੋਈ ਭੇਦ ਹੀਂ ਰਹਿੰਦਾ—

ਆਤਮ-ਤਿਆਗ ਦਾਸ ਨੂੰ
ਜਲਾਲ ਦੇ ਸਿਖਰ ਉਤੇ ਪਹੁੰਚਾ ਦਿੰਦਾ ਹੈ
ਸੱਚੇ ਮੁਤਲਾਸੀ ਹਕੀਕਤ ਵੀ ਆਪ ਹੀ ਹਨ
ਅਤੇ ਉਸ ਦਾ ਚਿੱਤਰ ਵੀ ਆਪ।
ਮਹਿਬੂਬ ਦਾ ਭੇਦ
ਸਬਦਾਂ ਰਾਹੀਂ ਬਿਆਨ ਨਹੀਂ ਹੋ ਸਕਦਾ।

ਇੰਜ ਪਰਾ-ਚੇਤਨਾ ਦੇ ਸਿਖਰ ਉਤੇ ਪਹੁੰਚ ਕੇ ਇਹ ਗਲ ਕਰਨ ਤੋਂ ਬਾਅਦ, ਸਾਹ ਫਿਰ ਆਤਮ-ਸੀਮਾਬਧਤਾ ਦੇ ਸਾਧਾਰਣ ਖੇਤਰ ਵਿਚ ਉਤਰ ਆਉਂਦਾ ਹੈ। ਇਹ ਕਹਿਣ ਤੋਂ ਬਾਅਦ ਕਿ ਉਹ ਉਸ ਖੇਤਰ ਤੋਂ ਹੋ ਕੇ ਆਇਆ ਹੈ ਜਿਥੇ ਨਾ ਤਾਂ 'ਹੈ' ਹੀ ਹੈ ਅਤੇ ਨਾ ਹੀ 'ਹੈ ਨਹੀਂ', ਉਹ ਫ਼ਰਮਾਉਂਦਾ ਹੈ—

ਉਹ ਜਿੱਥੇ ਨਾ ਤਾਂ 'ਹੈ' ਹੀ ਹੈ
ਅਤੇ ਨਾ ਹੀ 'ਹੈ ਨਹੀਂ'—
ਇਹ ਵਿਚਾਰ ਮਿੱਟੀ ਦੇ ਪੁਤਲੇ ਦਾ ਹੈ।
ਮਹਿਬੂਬ ਦਾ ਹੁਸਨ
ਮਨੁਖੀ ਨਜਰ ਤੋਂ ਪਰ੍ਹੇ ਦੀ ਚੀਜ ਹੈ।
ਉਥੇ ਜਿੱਥੇ ਨਾ ਤਾਂ 'ਹੈ' ਹੀ ਹੈ
ਅਤੇ ਨਾ ਹੀ 'ਹੈ ਨਹੀਂ'—
ਇਹ ਵਿਚਾਰ ਮਿੱਟੀ ਦੇ ਪੁਤਲੇ ਦਾ ਹੈ।
ਮਹਿਬੂਬ ਦਾ ਨਿਰੋਲ ਜਲਾਲ
ਮਨੁੱਖੀ ਨਜਰ ਤੋਂ ਪਰ੍ਹੇ ਦੀ ਚੀਜ ਹੈ।

ਮਨੁੱਖ ਆਤਮਿਕ-ਗੌਰਵ ਵਿਚ ਭਾਵੇਂ ਕਿੰਨਾ ਹੀ ਉਚਾ ਹੋਵੇ, ਫਿਰ ਵੀ ਉਸ ਵਿਚ ਸੀਮਾਬਧੱਤਾ ਹੈ। ਰੱਬ ਅਸੀਮ ਹੈ ਅਤੇ ਉਸ ਦਾ ਕੋਈ ਅੰਤ ਨਹੀਂ। ਸੀਮਾਬੱਧ ਕਦੇ ਵੀ ਅਸੀਮ ਨੂੰ ਸਮਝ ਨਹੀਂ ਸਕਦਾ। ਰੱਬ ਨਾਲ ਲਿਵ ਲਗਾਣ ਵਾਲੇ ਮਹਾਨ ਮਨੁੱਖ ਵੀ ਰੱਬੀ ਭੇਦ ਦਾ ਇਕ ਕਿਣਕਾ ਵੀ ਗ੍ਰਹਿਣ ਨਹੀਂ ਕਰ ਸਕੇ—

ਉਹ ਲੋਕ ਏਥੋਂ ਖ਼ੁਸ਼ ਹੋ ਕੇ ਨਹੀਂ
ਸਗੋਂ ਨਿਰਾਸ ਹੋ ਕੇ ਚਲੇ ਗਏ ।
ਚਿੜੀ ਵਾਂਗ ਉਹ ਫ਼ਸਲ ਦਾ
ਇਕ ਦਾਣਾ ਹੀ ਪ੍ਰਾਪਤ ਕਰ ਸਕੇ
ਅਤੇ ਏਥੋਂ ਚਲੇ ਗਏ ।
ਇਸ ਵਾਦੀ ਵਿਚ ਉਹ ਕੇਵਲ ਬੁਲਬੁਲੇ ਸਨ ।

6

# ਵਣਜ, ਵਪਾਰ ਅਤੇ ਸੰਪਤੀ

'ਸੁਰ ਸਿਰੀ ਰਾਗ' ਅਤੇ 'ਸੁਰ ਸਮੁੰਡੀ' ਵਿਚ ਸਾਹ ਸਿੰਧੀ ਵਪਾਰੀਆਂ ਦੀ ਤਜਾਰਤੀ ਮੁਹਿੰਮ, ਵਣਜ ਵਪਾਰ ਦੀਆਂ ਵਸਤਾ, ਵਪਾਰ ਨਾਲ ਸੰਬੰਧਿਤ ਥਾਵਾਂ, ਸਮੁੰਦਰੀ ਰਸਤੇ, ਵਪਾਰ ਲਈ ਅਨੁਕੂਲ ਮੌਸਮ ਅਤੇ ਸਾਮਾਨ ਢੋਣ ਲਈ ਵਰਤੀਆਂ ਜਾਣ ਵਾਲੀਆਂ ਕਿਸਤੀਆ ਦਾ ਜਿਕਰ ਕਰਦਾ ਹੈ। ਕਈ 'ਸੁਰਾ' ਵਿਚ ਉਹ ਮਸਹੂਰ ਬੰਦਰਗਾਹਾ ਅਤੇ ਉਹਨਾ ਥਾਵਾਂ, ਜਿੱਥੇ ਕਰ ਲਗਾਏ ਜਾਂਦੇ ਸਨ, ਦੀ ਚਰਚਾ ਕਰਦਾ ਹੈ। ਇਹਨਾ 'ਸੁਰਾ' ਤੋਂ ਸਾਨੂੰ ਕੁਝ ਖੁਸਕ ਰਸਤਿਆ ਅਤੇ ਸਿੰਧ ਅਤੇ ਦੂਸਰੇ ਮੁਲਕਾ ਵਿਚ ਆਦਾਨ ਪ੍ਰਦਾਨ ਕੀਤੀਆ ਜਾਣ ਵਾਲੀਆਂ ਵਸਤਾ ਦਾ ਪਤਾ ਲਗਦਾ ਹੈ। ਇਹਨਾ ਸੰਕੇਤਾ ਵਿਚਲੀ ਬਿੰਬਾਵਲੀ ਏਨੀ ਹੀ ਸਪਸ਼ਟ ਅਤੇ ਪ੍ਰਤੱਖ ਹੈ ਜਿੰਨੀ ਕਿ ਗੁਲਾਬ ਵਿਚ ਸੁਗੰਧ ਅਤੇ ਬਦਲਾ ਵਿਚ ਪਾਣੀ।

'ਸੁਰ ਸਿਰੀ ਰਾਗ' ਵਿਚ ਕਵੀ ਪੋਰਬੰਦਰ ਦਾ ਹਵਾਲਾ ਦਿੰਦਾ ਹੈ ਜਿਸ ਤੋਂ ਇਹ ਪਤਾ ਲਗਦਾ ਹੈ ਕਿ ਸਿੰਧੀ ਵਪਾਰੀ ਸਮੁੰਦਰ ਦੇ ਰਸਤੇ ਭਾਰਤ ਦੇ ਪਛਮੀ-ਸਾਹਲ ਦੀਆ ਬੰਦਰਗਾਹਾ ਨਾਲ ਵਪਾਰਕ ਸੰਪਰਕ ਰਖਦੇ ਸਨ। ਅਰਬ ਸਾਗਰ ਦੇ ਖਤਰੇ, ਦੂਰ ਦੁਰਾਡੀਆਂ ਬੰਦਰਗਾਹਾ ਨਾਲ ਤਜਾਰਤੀ ਸੰਬੰਧ ਰਖਣ ਵਿਚ ਆਉਣ ਵਾਲੀਆ ਔਕੜਾ ਨਾਲੋਂ, ਘੱਟ ਗੰਭੀਰ ਨਹੀਂ ਸਨ—

ਬਲਹੀਣਾ ਦੀ ਕਿਸਤੀ<br>
ਹੁਣ ਤੇਰੇ ਹਵਾਲੇ ਹੈ<br>
ਰੱਬਾ, ਇਸ ਨੂੰ ਤੂੰ<br>
ਪੋਰਬੰਦਰ ਤਕ ਸੁਰਖਿਅਤ ਲੈ ਜਾ।

ਸਮੁੰਦਰ ਵਿਚ ਤੂਫਾਨ ਆਉਂਦੇ ਸਨ ਅਤੇ ਜੋ ਤੂਫਾਨ ਇਸ ਦੇ ਉਪਰੋਂ ਲੰਘਦੇ ਸਨ ਉਹਨਾਂ ਨਾਲ ਇਸ ਦੀ ਤੇਜੀ ਵਿਚ ਵਾਧਾ ਹੋ ਜਾਂਦਾ ਸੀ। ਮੋਤੀਆਂ ਦੀ ਲਾਲਸਾ ਵਿਚ ਸਿੰਧੀ ਸੌਦਾਗਰ ਅਦਨ ਵਰਗੀਆ ਦੁਰੇਡੀਆ ਥਾਵਾ ਤਕ ਚਲੇ ਜਾਂਦੇ ਸਨ। ਇਹ ਉਹਨਾ ਦੀ ਹਿੰਮਤ ਹੁੰਦੀ ਸੀ ਅਤੇ ਰੱਬ ਉਤੇ ਭਰੋਸਾ, ਜਿਸ ਸਦਕਾ ਉਹ

ਹਰ ਤਰ੍ਹਾ ਦੇ ਖਤਰੇ ਦਾ ਮੁਕਾਬਲਾ ਕਰ ਲੈਂਦੇ ਸਨ। ਸੋਨੇ ਦੀ ਲਿਸਕ ਉਹਨਾਂ ਨੂੰ ਲੰਕਾ ਅਤੇ ਹੋਰ ਦੁਰੇਡੇ ਰਾਜਾ ਵਲ ਖਿੱਚ ਲਿਜਾਂਦੀ ਸੀ—

ਰੱਬ ਦੇ ਉਪਕਾਰ ਸਦਕਾ
ਉਹਨਾ ਨੇ ਤੂਫ਼ਾਨਾਂ ਉਤੇ ਕਾਬੂ ਪਾ ਲਿਆ।
ਉਹਦਾ ਤੇਜਸੱਵੀ ਨਾ ਜਪਦੇ ਹੋਏ,
ਉਹ ਅਦਨ ਪਹੁੰਚ ਗਏ।
ਸਮੁੰਦਰੀ ਰਸਤਿਆਂ ਉਤੇ ਜਾਣ ਵਾਲੇ
ਲੰਕਾ ਦੇ ਸੋਨੇ ਲਈ ਤਤਪਰ ਹਨ।
ਹਰ ਵੇਲੇ ਉਹ
ਲੰਕਾ ਅਤੇ ਲੰਕਾ ਨੂੰ ਹੀ ਚਿਤਵਦੇ ਹਨ।

ਸਿੰਧੀ ਵਪਾਰੀਆਂ ਨੇ ਕੀਮਤੀ ਪੱਥਰਾਂ, ਵਧੀਆ ਕਪੜਿਆ ਅਤੇ ਦੂਸਰੀਅ ਕੀਮਤੀ ਵਸਤੂਆਂ ਦੇ ਵਣਜ ਵਿਚ ਮੁਹਾਰਤ ਹਾਸਲ ਕਰ ਲਈ ਸੀ। ਉਹ ਸਰਦੀਆ ਵਿਚ ਸਮੁੰਦਰੀ ਰਸਤੇ ਵਲੋਂ ਜਾਂਦੇ ਅਤੇ ਬਸੰਤ ਰਿਤੂ ਵਿਚ ਦਰਿਆ ਦੇ ਰਸਤੇ ਵਾਪਸ ਪਰਤਦੇ। ਜੁਦਾਈ ਵਿਚ ਉਹਨਾਂ ਦੀਆ 'ਪਤਨੀਆ ਰੋਂਦੀਆ ਕੁਰਲਾਂਦੀਆਂ। ਉਹ ਹਰ ਰੋਜ ਸਮੁੰਦਰ ਨੂੰ ਸੁਗੰਧਿਤ ਚਾਵਲ ਚੜ੍ਹਾਉਂਦੀਆਂ ਅਤੇ ਦਰਿਆ ਉਤੇ ਮਿੱਟੀ ਦੇ ਦੀਵੇ ਤਰਾਉਂਦੀਆ। ਇੰਜ ਉਹ ਆਪਣੇ ਪਤੀਆਂ ਦੇ ਸੁਰੱਖਿਅਤ ਵਾਪਸ ਆਉਣ ਲਈ ਪ੍ਰਾਰਥਨਾ ਕਰਦੀਆ। ਜਹਾਜਾ ਦੇ ਤੁਰਨ ਤੋਂ ਪਹਿਲਾਂ ਉਹ ਪਤਵਾਰਾਂ ਨੂੰ ਆਪਣੀ ਛਾਤੀ ਨਾਲ ਲਗਾਉਂਦੀਆਂ ਅਤੇ ਆਪਣੇ ਪਿਆਰਿਆਂ ਤੋਂ ਹੌਕੇ ਭਰਦੇ ਹੋਏ ਅਤੇ ਅਥਰੂ ਕੇਰਦੇ ਹੋਏ ਜੁਦਾ ਹੋ ਜਾਂਦੀਆ।

ਸੱਸੀ ਬਾਰੇ ਲਿਖੇ ਗਏ 'ਸੁਰਾ' ਵਿਚ ਕਵੀ ਨੇ ਸਿੰਧ ਅਤੇ ਕੱਚ ਵਿਚ ਸੁਗੰਧਾਂ ਦੇ ਵਪਾਰ ਦੀ ਗਲ ਕੀਤੀ ਹੈ। ਸੱਸੀ ਦਾਆਸਕ ਪੁੰਨੂ ਕੱਚ ਦਾ ਰਹਿਣ ਵਾਲਾ ਸੀ। ਉਹ ਸੱਸੀ ਦੀ ਜਨਮ ਭੂਮੀ ਭੰਭੋਰ ਵਿਚ ਸੁਗੰਧਾ ਵੇਚਣ ਲਈ ਹੀ ਆਇਆ ਸੀ। ਇਹ ਸੁਗੰਧਾਂ ਅਛੋਪਲੇ ਹੀ ਸਹਿਰ ਦੀਆ ਹਵਾਵਾ ਵਿਚ ਰਲ ਗਈਆਂ ਸਨ। ਉਹ ਲੋਕ ਤੇਜ਼-ਰਫਤਾਰ, ਸੁਹਣੇ ਊਠਾਂ ਉਤੇ ਆਏ ਜਿਨ੍ਹਾ ਨੂੰ ਕੀਮਤੀ ਮੋਤੀਆਂ, ਹੀਰਿਆ ਅਤੇ ਰੰਗ ਬਰੰਗੇ ਫੁੱਲਾਂ ਨਾਲ ਸਜਾਇਆ ਹੋਇਆ ਸੀ। ਮਕਰਾਨ ਅਤੇ ਸਿੰਧ ਵਿਚਲੇ ਕਠਿਨ ਧਰਾਤਲ ਵਿਚ ਮਾਰੂਥਲ, ਜੰਗਲ ਅਤੇ ਪਹਾੜ ਫੈਲੇ ਹੋਏ ਸਨ। ਇਹਨਾ ਰਸਤਿਆ ਉਤੇ ਵਧੀਆ ਤੋਂ ਵਧੀਆ ਨਸਲ ਦਾ ਊਠ ਘਬਰਾ ਜਾਂਦਾ ਸੀ। ਰੇਲ ਗੱਡੀ ਦੀ ਅਣਹੋਂਦ ਵਿਚ ਤੇਜ ਰਫ਼ਤਾਰ ਊਠ ਹੀ ਸਮਾਨ ਢੋਣ ਅਤੇ ਆਵਾ ਜਾਈ ਦੇ ਕੰਮ ਆਉਂਦੇ ਸਨ। ਪਾਣੀ ਜਾ ਖੁਸਕੀ ਦੇ ਰਸਤੇ ਦਰਾਮਦ ਬਰਾਮਦ ਕੀਤੀਆ ਜਾਣ ਵਾਲੀਆਂ ਵਸਤਾਂ ਸਨ—ਕਪੜਾ, ਸੋਨਾ, ਹੀਰੇ, ਜਵਾਹਰਾਤ, ਇਲਾਇਚੀ, ਲੌਂਗ, ਸੁਗੰਧੀਆਂ ਅਤੇ ਫੁਲਦਾਰ ਬਰਤਨ।

ਕਈ 'ਸੁਰਾਂ' ਖ਼ਾਸ ਕਰਕੇ 'ਸੁਰ ਮੁਮਲ ਰਾਣੋ', 'ਸੁਰ ਮਾਰੀ', 'ਸੁਰ ਲੀਲਾ ਚਨੇਸਰ', 'ਸੁਰ ਕਮੋਦ' ਅਤੇ 'ਸੁਰ ਖਿਲਾਵਲ', ਵਿਚ ਸ਼ਾਹ ਨੇ ਸਿੰਧ ਦੀ ਸੰਪਤੀ,

ਉਥੋਂ ਦੇ ਕੁਲੀਨ ਵਰਗ ਦੀ ਠਾਠਬਾਠ ਅਤੇ ਇਸ ਦੇ ਹੁਕਮਰਾਨਾਂ ਦੀ ਦਰਿਆ ਦਿਲੀ ਉਤੇ ਰੌਸ਼ਨੀ ਪਾਈ ਹੈ। ਜਿਸ ਢੰਗ ਨਾਲ ਸ਼ਾਹੀ ਘਰਾਣੇ ਦੀਆ ਔਰਤਾਂ ਹਾਰ ਸ਼ਿੰਗਾਰ ਕਰਦੀਆ ਸਨ ਅਤੇ ਜਿਸ ਅੰਦਾਜ਼ ਨਾਲ ਹੁਕਮਰਾਨ ਤਬਕਾ ਐਸ਼ੋ ਆਰਾਮ ਦਾ ਜੀਵਨ ਬਤੀਤ ਕਰਦਾ ਸੀ ਅਤੇ ਨਾਦਾਰ ਵਿਅਕਤੀਆ ਦੀ ਸਰਪਰਸਤੀ ਕਰਦਾ ਸੀ—ਇਹ ਸਭ ਕੁਝ ਇਹਨਾ 'ਸੁਰਾਂ' ਵਿਚ ਦੱਸਿਆ ਗਿਆ ਹੈ। ਮੁਮਲ ਦੇ ਹੁਸਨ ਅਤੇ ਉਸ ਦੇ ਅਤੇ ਉਸ ਦੀਆਂ ਸਹੇਲੀਆਂ ਦੇ ਹਾਰ ਸ਼ਿੰਗਾਰ ਬਾਰੇ ਕਵੀ ਜਿਵੇਂ ਝੂਮ ਉਠਿਆ ਹੈ—

'ਗੁਲਾਬ ਵਰਗੇ ਉਹਨਾਂ ਦੇ ਵਸਤਰ।'

ਉਹਨਾਂ ਦਾ ਰੰਗ ਰੂਪ ਗੁਲਾਬੀ ਹੈ ਅਤੇ ਜਿਹੜੇ ਸ਼ਾਲ ਉਹਨਾਂ ਨੇ ਪਹਿਨੇ ਹੋਏ ਹਨ, ਉਹ ਹਰੇ ਰੰਗ ਦੇ ਹਨ। ਇਸ ਦਾ ਪ੍ਰਭਾਵ ਇੰਜ ਪੈਂਦਾ ਹੈ ਜਿਵੇਂ ਗੁਲਾਬ ਹਰੇ ਪੱਤਿਆਂ ਵਿਚ ਲੁਕਿਆ ਹੋਇਆ ਹੋਵੇ। ਇਹ ਮਨੁੱਖੀ ਗੁਲਾਬ ਹਨ ਜਿਨ੍ਹਾ 'ਚੋਂ ਕਸਤੂਰੀ ਅਤੇ ਅੰਬਰ ਦੀ ਸੁਗੰਧ ਆ ਰਹੀ ਹੈ ਕਿਉਂ ਜੋ ਉਹਨਾਂ ਦੇ ਸਰੀਰ ਬਹੁਤ ਹੀ ਖੁਸ਼ਬੂਦਾਰ ਫੁੱਲਾ ਦੀ ਸੁਗੰਧੀ ਵਿਚ ਭਿੱਜੇ ਹੋਏ ਹਨ। ਏਥੋਂ ਤਕ ਕਿ ਉਹਨਾਂ ਦੇ ਪਲੰਘਾਂ ਅਤੇ ਬਿਸਤਰਿਆਂ ਵਿਚੋਂ ਵੀ ਕਸਤੂਰੀ ਦੀ ਸੁਗੰਧ ਆਉਂਦੀ ਹੈ। ਉਹਨਾ ਦੇ ਕੰਨ ਅਤੇ ਬਾਹਾ ਸੋਨੇ ਚਾਂਦੀ ਦੇ ਗਹਿਣਿਆ ਨਾਲ ਸਜੀਆ ਹੁੰਦੀਆਂ ਹਨ। ਉਹ ਬਹੁਤ ਹੀ ਦਿਲਕਸ਼ ਬੁੱਤਾ ਵਾਂਗ ਹਨ ਜਿਨ੍ਹਾ ਨੂੰ ਦੂਰ ਦੁਰਾਡੇ ਦੇਸ਼ਾਂ ਦੇ ਰਾਜ ਕੁਮਾਰ ਚਾਹੁੰਦੇ ਅਤੇ ਪੂਜਦੇ ਹਨ। ਏਥੋਂ ਤਕ ਕਿ ਮੁਮਲ ਦੇ ਮਹੱਲਾਂ ਦੇ ਗੁਸਲਖਾਨੇ ਵੀ ਸੁਗੰਧਿਤ ਹਨ। ਉਹ ਅਤੇ ਉਸ ਦੀਆਂ ਸਹੇਲੀਆ ਆਪਣੇ ਆਪ ਨੂੰ ਅਤੇ ਆਪਣੀਆ ਜ਼ੁਲਫ਼ਾਂ ਦੇ ਕੁੰਡਲਾਂ ਨੂੰ ਏਨੀ ਸੁਗੰਧੀ ਲਗਾਂਦੀਆ ਹਨ ਕਿ ਸ਼ਹਿਦ ਦੀਆ ਮੱਖੀਆਂ ਉਹਨਾਂ ਦੇ ਉਪਰ ਮੰਡਲਾਉਣ ਲੱਗ ਪੈਂਦੀਆਂ ਹਨ। ਉਹ ਇਹ ਭੁਲੇਖਾ ਖਾ ਜਾਂਦੀਆਂ ਹਨ ਕਿ ਉਹ ਬਹੁਤ ਹੀ ਖੁਸ਼ਬੂਦਾਰ ਗੁਲਾਬ ਦੇ ਕਿਸੇ ਚਮਨ ਵਿਚ ਘੁੰਮ ਰਹੀਆਂ ਹਨ—

ਗੁਲਾਬ ਵਰਗੇ ਉਹਨਾ ਦੇ ਵਸਤਰ
ਚੰਬੇਲੀ ਦੇ ਇਤਰ ਵਿਚ ਭਿੱਜੇ ਹੋਏ ਉਹਨਾ ਦੇ ਕੁੰਡਲ
ਉਹਨਾਂ ਦਾ ਹੁਸਨ
ਆਸ਼ਕ ਦੇ ਦਿਲ ਨੂੰ ਡਸੱਦਾ ਹੈ।
ਮੋਹਿਨੀ ਸੂਰਤ ਵਾਲੇ ਦਾ ਹਾਰ ਸ਼ਿੰਗਾਰ
ਮੂਕ ਅਚੰਭੇ ਨੂੰ ਉਪਜਦਾ ਹੈ।
ਉਹਨਾਂ ਦੇ ਦੁਸ਼ਾਲੇ
ਪਾਨ ਦੇ ਪੱਤਿਆਂ ਵਾਂਗ ਹਰੇ ਸਨ।
ਉਹ ਆਪਣੇ ਸਰੀਰ ਦਿਆ ਅੰਗਾਂ ਨੂੰ
ਇਤਰ ਅਤੇ ਅੰਬਰ ਨਾਲ ਧੋਂਦੀਆਂ ਸਨ।
ਉਹ ਆਪਣੇ ਕੁੰਡਲਾਂ ਨੂੰ
ਸੰਦਲ ਘਿਸਾ ਕੇ ਲਗਾਦੀਆ ਸਨ।
ਮਹਿਬੂਬ ਦੇ ਕੰਨਾਂ ਵਿਚ

ਸੋਨੇ ਤੇ ਚਾਂਦੀ ਦੇ ਗਹਿਣੇ ਸਨ ।
ਸੁਨਹਿਰੀ ਯੁਵਤੀਆ ਬੇਪਰਵਾਹ ਹੋ ਕੇ
ਚਾਦੀ ਨਾਲ ਖੇਡਦੀਆ ਸਨ ।
ਉਹਨਾਂ ਦੇ ਕਮਰਿਆਂ ਵਿਚ
ਅਗਰ ਦੀ ਸੁਗੰਧ ਭਰੀ ਹੁੰਦੀ
ਅਤੇ ਉਹਨਾ ਦੇ ਪਲੰਘਾ ਵਿਚ
ਕਸਤੂਰੀ ਦੀ ਮਹਿਕਾਰ ਹੁੰਦੀ ।
ਮੋਹਿਨੀ ਸੂਰਤ ਵਾਲੇ
ਇਸ਼ਨਾਨ ਕਰਨ ਸਮੇਂ ਆਪਣੇ ਸਿਰਾਂ ਉਤੇ
ਸੰਦਲ ਘਿਸਾ ਕੇ ਜਦੋਂ ਮਲਦੇ
ਤਾ ਉਹਨਾ ਉਤੇ ਮਧੂ-ਮਖੀਆ ਮੰਡਲਾਣ ਲਗਦੀਆਂ ।
ਸ਼ਹਿਜ਼ਾਦੇ ਆਪਣੀਆਂ ਅੱਖਾ 'ਚੋਂ
ਲਹੂ ਦੇ ਅਥਰੂ ਕੇਰਦੇ
ਜਦੋਂ ਉਹਨਾ ਦੇ ਦਿਲ
ਇਸ਼ਕ ਦੇ ਤੀਰਾ ਨਾਲ ਵਿੰਨੇ ਜਾਂਦੇ ।

ਮੁਮਲ ਅਤੇ ਉਹਦੀਆ ਸਹੇਲੀਆ ਬਾਰੇ ਜੋ ਕੁਝ ਕਿਹਾ ਗਿਆ ਹੈ ਉਸ ਤੋਂ ਸ਼ਾਹ ਦੇ ਸਮੇਂ ਦੇ ਐਸ਼-ਪਸੰਦ ਰਈਸੀ ਜੀਵਨ ਦੀ ਝਲਕ ਮਿਲਦੀ ਹੈ । ਮੁਮਲ ਦੇ 'ਕਾਕ ਮਹੱਲ' ਦੇ ਕਮਰਿਆ ਵਿਚ ਪਲੰਘਾ ਉਤੇ ਰੇਸਮੀ ਬਿਸਤਰੇ, ਮਖਮਲੀ ਗੱਦੇ ਅਤੇ ਸਿਰਹਾਣੇ ਵਿਛੇ ਹੁੰਦੇ ਸਨ । ਮਹੱਲ ਦਾ ਬਾਗ ਇੰਜ ਸੀ ਜਿਵੇਂ ਉਸ ਉਤੇ ਪੂਰੀ ਬਹਾਰ ਛਾਈ ਹੋਵੇ । ਇਹ ਸਭ ਕੁਝ ਸਾਨੂੰ ਮੁਗਲ ਬਾਦਸਾਹਾਂ, ਜਿਨ੍ਹਾਂ ਦੇ ਤੌਰ ਤਰੀਕੇ ਸਿੰਧੀ ਰਈਸਾ ਨੇ ਅਪਨਾ ਲਏ ਸਨ, ਦੇ ਮਹੱਲਾਂ ਅਤੇ ਬਾਗ਼ਾਂ ਦੀ ਯਾਦ ਦਿਵਾਂਦਾ ਹੈ ।

'ਸੁਰ ਲੀਲਾ ਚਨੇਸਰ' ਦੀ ਕਹਾਣੀ ਹੀਰਿਆ ਦੇ ਇਕ ਬਹੁਤ ਹੀ ਕੀਮਤੀ ਹਾਰ ਉਤੇ ਆਧਾਰਿਤ ਹੈ । ਇਹ ਉਹ ਹਾਰ ਸੀ ਜਿਸ ਨੂੰ ਪ੍ਰਾਪਤ ਕਰਨ ਦੀ ਲਾਲਸਾ ਹਰ ਰਾਣੀ ਅਤੇ ਰਾਜ ਕੁਮਾਰੀ ਵਿਚ ਸੀ । ਇਸ 'ਸੁਰ' ਵਿਚ ਕੁਲੀਨ ਸਮਾਜ ਦੀਆਂ ਔਰਤਾਂ ਵਿਚ ਪ੍ਰਚਲਤ ਫੈਸ਼ਨਾ ਦਾ ਵੀ ਜਿਕਰ ਆਉਂਦਾ ਹੈ । ਉਹਨਾ ਦੇ ਕੰਨਾ ਵਿਚ ਸੋਨੇ ਦੇ ਕਾਂਟੇ ਅਤੇ ਗਰਦਨਾਂ ਵਿਚ ਜੜਾਊ ਹਾਰ ਹੁੰਦੇ ਸਨ । ਕੱਜਲ ਉਹਨਾਂ ਦੀਆਂ ਕਾਲੀਆ ਅੱਖਾਂ ਨੂੰ ਹੋਰ ਵੀ ਦਿਲਕਸ ਬਣਾ ਦਿੰਦਾ ਅਤੇ ਭਾਤ ਭਾਂਤ ਦੇ ਤੇਲ ਉਹਨਾਂ ਦੀਆ ਜੁਲਫਾ ਦੀ ਸੁੰਦਰਤਾ ਅਤੇ ਚਮਕ ਵਿਚ ਵਾਧਾ ਕਰਦੇ । 'ਸੁਰ ਮਾਰੂ' ਵਿਚ ਵਧੀਆ ਕਪੜੇ ਦੀਆਂ ਕਈ ਕਿਸਮਾ, ਜਿਵੇਂ ਕਿ ਗਰਮ ਦੁਸ਼ਾਲੇ, ਧਾਰੀਦਾਰ ਰੇਸ਼ਮੀ ਕਪੜਾ (ਇਲਾਚੀ), ਗੁਲਾਬੀ ਰੰਗਾ ਵਾਲੇ ਕਪੜੇ (ਖੁਇੰਬਾ) ਅਤੇ ਨੀਲੇ ਰੰਗ ਦੇ ਕਪੜੇ (ਅਬੀਰ), 'ਆਰਾਮ' ਨਾ ਦਾ ਗਰਮ ਕਪੜਾ ਅਤੇ ਮਸ਼ਹੂਰ ਰੇਸਮੀ ਕਪੜਾ

'ਪਾਟਾ ਚੀਰ' ਦਾ ਜਿਕਰ ਮਿਲਦਾ ਹੈ। ਇਸ ਵਿਚ ਪਲਾਉ ਅਤੇ ਸਰਬਤ, ਜੋ ਰਈਸੀ ਖਾਣੇ ਅਤੇ ਪੇਅ ਦਾ ਚਿੰਨ੍ਹ ਹਨ, ਦਾ ਵੀ ਕਿਤੇ ਕਿਤੇ ਹਵਾਲਾ ਮਿਲਦਾ ਹੈ।

'ਸੁਰ ਕਮੋਦ', 'ਸੁਰ ਪਰਭਾਤੀ' ਅਤੇ 'ਸੁਰ ਬਿਲਾਵਲ' ਵਿਚ ਸਿੰਧ ਦੇ ਰਾਜਿਆਂ ਦੀ ਸਰਪਰਸਤੀ ਅਤੇ ਦਰਿਆ ਦਿਲੀ (ਭਾਵੇਂ ਕੁਝ ਵਧਾ ਚੜ੍ਹਾ ਕੇ) ਦਾ ਸਬੂਤ ਮਿਲਦਾ ਹੈ।

ਰਾਜਾ ਜਾਮ ਤਮਾਚੀ ਕਿਸੇ ਮਛੇਰੇ ਦੀ ਲੜਕੀ ਨੂਰੀ ਦੇ ਇਸਕ ਵਿਚ ਫਸ ਜਾਂਦਾ ਹੈ। ਉਸ ਦੀਆ ਅੱਖਾ ਵਿਚ ਜਾਦੂ ਸੀ ਅਤੇ ਉਹਦੇ ਦਿਲ ਵਿਚ ਕਮਾਲ ਦਰਜੇ ਦੀ ਨਿਮਰਤਾ। ਉਹਦੇ ਨਾਲ ਵਿਆਹ ਕਰਵਾ ਕੇ ਉਹ ਲੜਕੀ ਦੇ ਸਕੇ ਸੰਬੰਧੀਆਂ ਨੂੰ ਹੀਰੇ ਜਵਾਹਰਾਤ ਅਤੇ ਸੋਨੇ ਚਾਂਦੀ ਨਾਲ ਮਾਲਾ ਮਾਲ ਕਰ ਦਿੰਦਾ ਹੈ। ਉਹਨਾਂ ਦੇ ਉਪਰ ਅਤੇ ਉਹਨਾ ਦੀਆਂ ਝੌਂਪੜੀਆ ਵਿਚ ਸੁਗੰਧਾ ਦੀਆ ਬੋਤਲਾਂ ਛਿੜਕੀਆਂ ਜਾਦੀਆਂ ਹਨ—

ਮਛੇਰਿਆਂ ਦੇ ਵਿਚ ਬੈਠੇ ਹੋਏ
ਉਹਨੇ ਆਪਣਾ ਹੱਥ ਹੀਰਿਆਂ ਵਿਚ ਪਾਇਆ।
ਫਿਰ ਉਥੇ ਏਨੀ ਖੁਸ਼ਬੂ ਛਿੜਕੀ
ਕਿ ਸਾਰੀ ਦੁਰਗੰਧ ਖਤਮ ਹੋ ਗਈ।
ਆਮ ਫਲਾ ਵਾਂਗ
ਉਸ ਨੇ ਕੀਮਤੀ ਤੋਹਫੇ ਵੰਡੇ।
ਮਛੇਰਿਆ ਦੀਆ ਝੌਂਪੜੀਆ ਵਿਚ
ਮੱਛੀਆਂ ਦੇ ਚਾਨਿਆ ਵਾਗ
ਹੀਰੇ ਅਤੇ ਮੋਤੀ ਬਖੇਰੇ।
ਮਾਣਕ ਉਹਨੇ ਵੰਡੇ
ਅਤੇ ਲਾਲਾ ਦੀ ਪੋਟਲੀ ਖ਼ਾਲੀ ਕਰ ਦਿੱਤੀ।
ਉਹਨਾ ਗ਼ਰੀਬ ਲੋਕਾ ਉਤੇ
ਉਸ ਨੇ ਫ਼ੀਰੋਜੇ ਦੀ ਬਰਖਾ ਕਰ ਦਿੱਤੀ।
ਉਥੇ, ਅਬਦੁਲ ਲਤੀਫ਼ ਕਹਿੰਦਾ ਹੈ,
ਉਸ ਨੇ ਆਪਣਾ ਖਜਾਨਾ ਲੁਟਾ ਦਿੱਤਾ।

ਲਾਸ ਬੇਲਾ ਦੇ ਰਾਜਾ ਸਪਰ ਸਾਖੀ ਦੀ ਖੁਲ੍ਹ ਦਿਲੀ ਦਾ ਵਰਨਣ ਕੀਤਾ ਜਾ ਚੁੱਕਾ ਹੈ ਜਿਸ ਨੇ ਸਾਧਾਰਣ ਯੋਗਤਾ ਵਾਲੇ ਇਕ ਰਾਗੀ ਨੂੰ ਸੌ ਅਰਬੀ ਘੋੜੇ ਇਸ ਲਈ ਦਾਨ ਕਰ ਦਿੱਤੇ ਕਿਉਂਕਿ ਉਹ ਬਹੁਤ ਹੀ ਸੁਹਿਰਦ ਅਤੇ ਨਿਮਾਣਾ ਸੀ। ਸਿੰਧ ਦੇ ਸਾਮਾ ਘਰਾਣੇ ਦੇ ਰਾਜਾ 'ਜਾਦਮ ਜਾਖਰੋ' ਦੀ ਵੀ ਬਹੁਤ ਉਸਤਤੀ ਕੀਤੀ ਗਈ ਹੈ—

ਜਦੋਂ ਜਾਦਮ ਨੂੰ ਸਿਰਜਿਆ ਗਿਆ
ਤਾਂ ਬੱਸ ਉਨੀ ਕੁ ਮਿੱਟੀ ਹੀ ਸੀ ਉਥੇ

ਅਤੇ ਫਿਰ—

ਜਾਦਮ ਨੂੰ ਦੇਖਣ ਤੋਂ ਬਾਅਦ
ਹੋਰ ਕਿਸੇ ਰਾਜੇ ਦਾ ਖਿਆਲ ਹੀ ਨਹੀਂ ਆਉਂਦਾ
ਜਦੋਂ ਚਸ਼ਮਾ ਪ੍ਰਾਪਤ ਹੋ ਜਾਏ
ਉਦੋਂ ਖੂਹ ਖੋਦਨ ਦੀ ਲੋੜ ਨਹੀਂ ਪੈਂਦੀ ।

ਪਰ ਸ਼ਾਹੀ ਸਖਾਵਤ ਦੇ ਸਿਖਰ ਦਾ ਚਿੰਨ੍ਹ ਰਾਏ ਦਿਆਚ ਵਲੋਂ ਕਿਸੇ ਭੱਟ (ਬਿਜਾਲ) ਦੇ ਚੰਗ (ਦਿਲਰੁਬਾ) ਦੀ ਰਹੱਸਮਈ ਖਿੱਚ ਸਦਕਾ ਆਪਣੇ ਸਿਰ ਦੀ ਕੁਰਬਾਨੀ ਦੇਣਾ ਹੈ ।

# 7

# ਬਿਰਤਾਂਤ ਦੀ ਕਲਾ

ਸਾਹ ਨੇ ਕਹਾਣੀਆਂ ਵਿਚਲੀਆਂ ਮਹੱਤਵਪੂਰਣ ਘਟਨਾਵਾਂ ਦਾ ਹੀ ਵਰਣਨ ਕੀਤਾ ਹੈ। ਉਸ ਨੇ ਨਾਇਕਾਵਾਂ ਦੇ ਭਾਵ ਅਤੇ ਜਜ਼ਬੇ ਚਿਤਰੇ ਹਨ ਅਤੇ ਨਾਲ ਦੀ ਨਾਲ ਹਰ ਮੌਕੇ ਦੀ ਦ੍ਰਿਸ਼ੀ ਪਿਠਭੂਮੀ ਨੂੰ ਸਜੀਵ ਭਾਸਾ ਵਿਚ ਬਿਆਨ ਕੀਤਾ ਹੈ। ਸਾਹ ਦੀ ਕਹਾਣੀ ਪੜ੍ਹਦੇ ਹੋਏ, ਅਸੀਂ ਆਪਣੇ ਮਨ ਦੀ ਅੱਖ ਨਾਲ, ਉਸ ਦੀ ਭਾਸ਼ਾ ਦੇ ਜਾਦੂ ਸਦਕਾ; ਕਿਸੇ ਖਾਸ ਮੌਕੇ ਦੇ ਵਾਤਾਵਰਣ ਜਾ ਦ੍ਰਿਸੀ ਪਿਠਭੂਮੀ ਨੂੰ ਭਲੀਭਾਤ ਵੇਖ ਸਕਦੇ ਹਾ।

ਸਾਹ ਆਪ ਵੀ ਨਾਇਕਾ ਦੇ ਰੋਲ ਵਿਚ ਹਾਜਰ ਹੁੰਦਾ ਹੈ। ਕਵੀ ਰਾਹੀਂ ਨਾਇਕਾ ਸਾਡੇ ਨਾਲ ਗਲ ਕਰਦੀ ਹੈ। ਜਦੋਂ ਨਾਇਕਾ ਦੀ ਇਕ ਗਲ ਅਤੇ ਦੂਸਰੀ ਗਲ ਦੇ ਵਿਚਕਾਰ ਕੋਈ ਵਿੱਥ ਹੋਵੇ, ਉਦੋਂ ਕਵੀ ਉਸ ਸਥਿੱਤੀ ਜਾਂ ਨਾਇਕਾ ਦੀ ਮਨੋਦਸ਼ਾ ਉਤੇ ਰੌਸਨੀ ਪਾਂਦਾ ਹੈ। ਜਿੱਥੇ ਕਿਤੇ ਦੋ ਪਾਤਰ ਹੋਣ ਜਿਵੇਂ ਕਿ 'ਸੁਰ ਸੋਰਥ' ਵਿਚ ਰਾਏ ਦਿਆਚ (ਰਾਜਾ) ਅਤੇ ਬਿਜਲ (ਭੱਟ), ਉਥੇ ਕਵੀ ਵਿਆਖਿਆਕਾਰ ਦਾ ਕੰਮ ਕਰਦਾ ਹੈ। ਹਰ 'ਸੁਰ' ਦੀ ਆਖ਼ਰੀ ਦਾਸਤਾਨ ਵਿਚ ਯਾਨੀ ਹਰ 'ਸੁਰ' ਦੇ ਅੰਤਿਕਾ ਵਿਚ ਉਹ ਦੁਨਿਆਵੀ ਪਧਰ ਤੋਂ ਉਠ ਕੇ ਆਤਮਿਕ ਪੱਧਰ ਉਤੇ ਪਹੁੰਚ ਜਾਂਦਾ ਹੈ। 'ਸੁਰ ਮੂਮਲ ਰਾਣੋ' ਦੇ ਅੰਤ ਵਿਚ ਮੂਮਲ ਕਹਿੰਦੀ ਹੈ—

ਆਪਣੇ ਊਠ ਨੂੰ ਮੈਂ ਕਿਥੇ ਅੱਡੀ ਲਗਾਵਾ ?
ਚਾਰੇ ਪਾਸੇ ਨੂਰ ਹੀ ਨੂਰ ਖਿੰਡਿਆ ਹੈ।
ਗੁਲਾਬੀ ਕਾਕ ਮੇਰੇ ਅੰਦਰ ਹੈ
ਅਤੇ ਮੇਰੇ ਅੰਦਰ ਹੀ ਹਨ ਇਸ ਦੇ ਚਮਨ
ਰਾਣੋ ਹੀ ਰਾਣੋ ਹੈ ਸਭ ਕੁਝ
ਇਸ ਤੋਂ ਵਖਰੀ ਨਹੀਂ ਹੋਰ ਕੋਈ ਹੋਂਦ।

ਵਾਰਤਾਲਾਪ, ਆਤ੍ਰਿਕ ਭਾਵਾ ਦਾ ਚਿਤਰਣ, ਦ੍ਰਿਸੀ ਵਰਨਣ ਅਤੇ ਪਾਤਰ-ਉਸਾਰੀ ਉਸ ਦੀਆ ਕਹਾਣੀਆ ਵਿਚ ਮੌਜੂਦ ਹੈ। 'ਸੁਰ ਸੋਰਥ' ਇਸ ਦੀ ਇਕ

ਉਘੜਵੀਂ ਮਿਸਾਲ ਹੈ, ਜਿੱਥੇ ਕਵੀ ਨੇ ਰਾਜਾ ਅਤੇ ਭੱਟ ਦੀ ਵਾਰਤਾਲਾਪ ਵਿਚ ਆਪਣੀ ਕਲਾ ਨੂੰ ਕੇਂਦ੍ਰਿਤ ਕੀਤਾ ਹੈ ।

'ਸੁਰ ਕਮੋਦ' ਵਿਚਲੀ ਤਮਾਚੀ ਅਤੇ ਨੂਰੀ ਦੀ ਕਹਾਣੀ ਨੂੰ ਛੱਡ ਕੇ, 'ਰਿਸਾਲੋ' ਦੀਆ ਬਾਕੀ ਸਭ ਕਹਾਣੀਆ ਦੁਖਾਤਕ ਤਰਜ ਦੀਆ ਹਨ, ਜਿਨ੍ਹਾ ਵਿਚ ਮਨੁੱਖ ਵਲੋਂ ਤਕਦੀਰ ਨਾਲ ਬੀਰਤਾਪੂਰਣ ਟਕੱਰ ਅਤੇ ਫਿਰ ਅਟਲ ਤਕਦੀਰ ਨਾਲ ਇਸ ਟਕੱਰ ਦੀ ਵਿਅਰਥਤਾ ਦਾ ਜਿਕਰ ਹੈ ।

ਸਾਹ ਦੀ 'ਸੁਰ ਕੇਦਾਰੋ' ਤੋਂ ਪ੍ਰਤੱਖ ਹੁੰਦਾ ਹੈ ਕਿ ਕਵੀ ਬੀਰਰਸੀ ਕਵਿਤਾ ਦੀ ਰਚਨਾ ਵੀ ਬੜੀ ਪ੍ਰਬੀਨਤਾ ਨਾਲ ਕਰ ਸਕਦਾ ਸੀ । ਅਸਲ ਵਿਚ ਕਵਿਤਾ ਦੀ ਕੋਈ ਵੀ ਐਸੀ ਵੰਨਗੀ ਜਾ ਕਿਸਮ ਨਹੀਂ ਸੀ, ਜਿਸ ਵਿਚ ਉਹ ਨਿਪੁੰਨ ਨਾ ਹੋਵੇ 'ਸੁਰ ਕੇਦਾਰੋ' ਵਿਚ ਕਹੀਆਂ ਗਈਆ ਉਸ ਦੀਆ ਗੱਲਾ ਵਿਚ ਸੂਰਬੀਰਤਾ ਅਤੇ ਯੁਧ-ਸੰਬੰਧੀ ਬਹਾਦਰੀ ਦਾ ਉੱਚਾ ਸਵਰ ਮੌਜੂਦ ਹੈ । ਉਹਦੀਆਂ ਤੁਲਨਾਵਾ ਉਤੇ ਫ਼ੌਜੀ ਮੁਹਾਰਤ ਦੀ ਛਾਪ ਹੈ, ਭਾਵੇਂ ਕਿ ਉਸ ਨੇ ਕਦੀ ਕਿਸੇ ਲੜਾਈ ਵਿਚ ਹਿੱਸਾ ਨਹੀਂ ਸੀ ਲਿਆ । ਉਂਜ ਉਹ ਜਮਾਨਾ ਦੁਖਾ ਅਤੇ ਮੁਸੀਬਤਾ ਦਾ ਜਮਾਨਾ ਸੀ, ਇਸ ਲਈ ਉਸ ਨੂੰ ਫ਼ੌਜੀ ਝਗੜਿਆਂ ਅਤੇ ਯੁਧਨੀਤੀ ਦਾ ਨਿਕਟਵਰਤੀ ਗਿਆਨ ਸੀ । ਸਾਹ ਨੇ ਭਿਆਨਕ ਨਾਦਰਸਾਹ ਦੇ ਹਮਲੇ ਨੂੰ ਦੇਖਿਆ । ਇਸ ਲਈ ਉਸ ਦੀ ਯੁੱਧ-ਕਵਿਤਾ ਉਤੇ ਅਸਲੀਅਤ ਦੀ ਛਾਪ ਹੈ ਅਤੇ ਸਬਦਾਵਲੀ ਵਿਚ ਕਾਵਿਕ ਉਦੱਾਤ ਅਤੇ ਉਚਤਾ ਹੈ । 'ਸੁਰ ਕੇਦਾਰੋ' ਨੂੰ ਉੱਤਮ ਮਰਸੀਆ ਕਿਹਾ ਜਾ ਸਕਦਾ ਹੈ ! 'ਸੁਰ ਕੇਦਾਰੋ' ਵਿਚ ਸਾਹ ਨੇ ਕਰਬਲਾ ਦੇ ਮੈਦਾਨ ਵਿਚ ਇਮਾਮ ਹੁਸੈਨ ਦੀ ਸਹਾਦਤ ਦੇ ਵਿਸ਼ੇ ਨੂੰ ਬੜੇ ਕਰੁਣਾਮਈ ਢੰਗ ਨਾਲ ਪੇਸ ਕੀਤਾ ਹੈ । ਇਹ 'ਸੁਰ' ਦਰਦ ਦੀ ਤੀਬਰਤਾ ਦੇ ਲਿਹਾਜ ਨਾਲ ਸਿੰਧੀ ਕਵਿਤਾ ਵਿਚ ਆਪਣੀ ਮਿਸਾਲ ਆਪ ਹੈ । ਭਾਵੇਂ ਇਸ ਦਾ ਮੁਖ ਵਿਸਾ ਕਰਬਲਾ ਦੇ ਮੈਦਾਨ ਵਿਚ ਇਮਾਮ ਹੁਸੈਨ ਦੀ ਸ਼ਹਾਦਤ ਹੈ, ਪਰ ਕਵੀ ਨੇ ਸੱਚੇ ਸੂਰਬੀਰਾਂ ਦੇ ਸਾਮ੍ਹਣੇ ਮਹਾਨ ਅਤੇ ਸਦੀਵੀ ਮੁਲ ਵਾਲੇ ਆਦਰਸ ਰਖੇ ਹਨ ਅਤੇ ਪੁਰਾਤਣ ਯੁੱਧ ਅਤੇ ਸੈਨਿਕ ਬਹਾਦਰੀ ਦੀ ਸਪਸਟ ਤਸਵੀਰ ਉਲੀਕੀ ਹੈ :

ਹੇ ਸੱਚੀ ਸੂਰਬੀਰਤਾ ਦੇ ਸਹਿਜਾਦੇ !
ਜਿੰਨਾ ਚਿਰ ਤੂੰ ਜੀਵਿਤ ਹੈਂ
ਲੋਹੇ ਦੇ ਪਿਆਲੇ ਨੂੰ ਡੀਕ ਲਾ ਕੇ ਪੀਵੀਂ
ਜਦੋਂ ਵੀ ਤੂੰ ਹਥਿਆਰਾ ਦੀ ਦਾਅਵਤ ਵਿਚ ਸਾਮਿਲ ਹੋਵੇਂ ।

ਪੁਰਾਤਣ ਯੁੱਧ ਵਿਚ ਵਿਅਕਤੀਗਤ ਬਹਾਦਰੀ ਅਤੇ ਸੂਰਬੀਰਤਾ ਦੀ ਪਰਖ ਹੁੰਦੀ ਸੀ । ਯੋਧਾ ਇਕ ਦੂਸਰੇ ਨਾਲ ਆਮ੍ਹਣੇ ਸਾਮ੍ਹਣੇ ਲੜਦੇ ਸਨ ਅਤੇ ਇਸ ਲਈ ਉਹਨਾਂ ਨੂੰ ਨਾ ਕੇਵਲ ਬੁਲੰਦ ਹੌਸਲੇ ਦਾ ਹੀ ਪ੍ਰਗਟਾਵਾ ਕਰਨਾ ਪੈਂਦਾ ਸੀ, ਸਗੋਂ ਨੇਜ਼ੇ, ਕੁਹਾੜੇ, ਖੰਜਰ, ਤਲਵਾਰਾ, ਗੁਰਜ ਆਦਿ ਹੱਥਿਆਰਾਂ ਦੀ ਵਰਤੋਂ ਵੀ ਸੰਪੰਨ ਢੰਗ ਨਾਲ ਕਰਨੀ ਪੈਂਦੀ ਸੀ । ਲੜਾਈ ਸੁਰੂ ਹੋਣ ਤੋਂ ਪਹਿਲਾ, ਬਿਗਲ ਵਜਦਾ ਸੀ ਅਤੇ ਨਗਾਰੇ ਉਤੇ ਥਾਪ ਦਿੱਤੀ ਜਾਂਦੀ ਸੀ ਤਾ ਜੋ ਸੈਨਕਾ ਵਿਚ ਹੌਸਲਾ ਵਧੇ, ਜਿਹੜੇ ਕਿ ਬਾਅਦ ਵਿਚ ਬੇਤਹਾਸਾ ਜੋਸ ਅਤੇ ਉਮਾਹ ਨਾਲ ਭਿੜਦੇ ਸਨ । ਪੁਰਾਣੇ ਸਮਿਆਂ

ਵਿਚ ਅਸਲੀ ਲੜਾਈ ਤੋਂ ਪਹਿਲਾਂ ਨਗਾਰਿਆ ਦੇ ਨਾਲ ਨਾਲ ਸੰਖ ਜਾ ਬਿਗਲ ਅਤੇ ਨਰਸਿੰਗਾ ਜਾਂ ਬੰਸਰੀ ਵਜਾਈ ਜਾਂਦੀ ਸੀ।

'ਸੁਰ ਕੇਦਾਰੋ' ਦੇ ਦੂਸਰੇ ਅਤੇ ਤੀਸਰੇ ਕਾਂਡ ਵਿਚ ਸਾਹ ਨੇ ਰਣਭੂਮੀ ਦੀ ਅਸਲੀ ਤਸਵੀਰ ਖਿੱਚੀ ਹੈ। ਇਹ ਅਸੀ ਤਸਵੀਰ ਹੈ ਜੋ ਪੁਰਾਣੀ ਜੰਗ ਨਾਲ ਸੰਬੰਧਿਤ ਜੋ ਕੁਝ ਵੀ ਹੈ ਉਸ ਨੂੰ ਤੀਬਰਤਾ ਨਾਲ ਅਤੇ ਅਸਲੀ ਰੂਪ ਵਿਚ ਸਾਡੀ ਭੀਤਰੀ ਅੱਖ ਦੇ ਅੱਗੇ ਲੈ ਆਉਂਦੀ ਹੈ। ਮਿਸਾਲ ਵਜੋਂ ਕੁਝ ਸਿਅਰ ਦਿੱਤੇ ਜਾ ਸਕਦੇ ਹਨ—

ਚੰਦਰਮਾ ਦੇ ਅਸਤ ਹੋਣ ਤੋਂ ਬਾਅਦ
ਬਹਾਦਰ ਲੋਕ ਆਪਣੇ ਸਫ਼ਰ ਉਤੇ ਚਲ ਪਏ।
ਉਹਨਾ ਦੇ ਕੋਲ ਸਨ
ਦਮਾਮੇ, ਗੰਡਾਸੇ, ਨੇਜੇ, ਛੁਰੇ ਅਤੇ ਸੁੰਥੇ।
ਸੂਰਮੇ ਸੂਰਮਿਆ ਨਾਲ ਭਿੜੇ
ਤਲਵਾਰਾ ਟਕਰਾਈਆ, ਤਿੜਕੀਆ
ਉਹਨਾ ਨੇ ਵੰਗਾਰਿਆ ਅਤੇ ਹੱਲਾ ਬੋਲ ਦਿੱਤਾ
ਲਾਸ਼ਾਂ ਦੇ ਢੇਰ ਲੱਗ ਗਏ।
ਲੜਾਕੂ ਡਿੱਗੇ ਅਤੇ ਉਹਨਾ ਦੇ ਸਿਰ
ਧਰਤੀ ਉੱਤੇ ਰਿੜਦੇ ਰਹੇ
ਰਣਖੇਤਰ ਵਿਚ ਹੁਲੱੜ ਮਚ ਗਿਆ।
ਉਧਰੋਂ ਵੰਗਾਰ ਹੋਈ
ਇਧਰੋਂ ਜਵਾਬ ਮਿਲਿਆ
ਦੋਹੀਂ ਪਾਸੀਂ ਬਿਗਲ ਅਤੇ ਨਰਸਿੰਗੇ ਵੱਜੇ
ਸੈਨਕ ਅਤੇ ਘੋੜੇ ਇਕ ਦੂਸਰੇ ਵਿਚ ਰਲ ਗੱਡ ਹੋ ਗਏ।
ਉਹਨਾ ਨੇ ਆਪਣੇ ਕੁਹਾੜਿਆਂ ਅਤੇ ਤਲਵਾਰਾ ਨੂੰ
ਜੰਗਾਲ ਤੋਂ ਬਚਾਣ ਲਈ ਚਮਕਾਇਆ।
ਬਹਾਦਰ ਕਦੀ ਵੀ ਆਪਣੇ ਨੇਜੇ
ਮੋਢਿਆ ਉਤੋਂ ਨਹੀਂ ਚੁਕਦੇ।
ਮੌਤ ਦੇ ਮਤਵਾਲੇ
ਮੈਦਾਨ ਵਿਚ ਹਮੇਸਾ ਸਾਵਧਾਨ ਹੁੰਦੇ ਹਨ।

ਯੋਧੇ ਸਿਰਫ਼ ਘੋੜਿਆ ਦੀ ਹੀ ਨਹੀਂ, ਸਗੋਂ ਹਾਥੀਆ ਦੀ ਸਵਾਰੀ ਵੀ ਕਰਦੇ ਸਨ—

ਹਾਥੀ ਜਦੋਂ ਕੱਟੇ ਗਏ
ਤਾ ਖ਼ੂਨ ਦੀਆ ਨਦੀਆ ਵਹਿ ਤੁਰੀਆਂ।

ਇਸ 'ਸੁਰ' ਵਿਚ ਸਾਹ ਨੇ ਸੂਰਮਗਤੀ ਦੇ ਉੱਤਮ ਆਦਰਸਾ ਦਾ ਵਰਨਣ ਕੀਤਾ ਹੈ। ਸੱਚਾ ਯੋਧਾ ਉਹ ਹੈ 'ਜੋ ਰੱਬ ਦੇ ਨਾ' ਤੇ ਲੜਦਾ ਹੈ ਅਤੇ ਮੈਦਾਨ ਵਿਚ ਜ਼ਰਾ ਜਿੰਨਾ ਵੀ ਨਹੀਂ ਥਿੜਕਦਾ। 'ਜੀਵਨ ਥੋੜਚਿਰਾ ਹੈ ਪਰ ਬਦਨਾਮੀ ਸਦੀਵੀ',

ਉਹ ਕਹਿੰਦਾ ਹੈ। ਇਕ ਯੋਧਾ ਰਣਭੂਮੀ ਵਿਚੋਂ ਦੌੜ ਕੇ ਆਪਣੀ ਜਾਨ ਤਾਂ ਬਚਾ ਸਕਦਾ ਹੈ ਪਰ ਇਸ ਤਰ੍ਹਾਂ ਕਰਨ ਨਾਲ ਉਹ ਹਮੇਸ਼ਾ ਲਈ ਬਦਨਾਮ ਹੋ ਜਾਏਗਾ ਕੀ ਲਾਭ ਜੀਵਨ ਬਚਾਣ ਦਾ (ਜੋ ਹਰ ਹਾਲਤ ਵਿਚ ਪੰਛੀ ਦੀ ਉੜਾਨ ਵਾਂਗ ਥੋੜ-ਚਿਰਾ ਹੈ।) ਜੇਕਰ ਇੰਜ ਕਰਨ ਨਾਲ ਇਸ ਨੂੰ ਸਦੀਵੀ ਕਲੰਕ ਲਗ ਜਾਏ—

ਉਹ ਔਰਤਾਂ ਜਿਨ੍ਹਾਂ ਦੇ ਮਰਦਾਂ ਨੇ
ਜੰਗ ਦੇ ਮੈਦਾਨ ਵਿਚ
ਜਾਨਾਂ ਕੁਰਬਾਨ ਕਰ ਦਿੱਤੀਆਂ
ਇਕ ਦੂਸਰੇ ਨੂੰ
ਉਦਾਸ ਸੁਰਾਂ ਵਿਚ
ਕਹਿੰਦੀਆਂ ਹਨ :
'ਭੈਣੋ, ਇਸ ਬਹਾਦਰ ਨੇ
ਆਪਣੇ ਵਡੇਰਿਆਂ ਦੇ ਨਾਂ ਰੌਸ਼ਨ ਕੀਤੇ ਹਨ।'

8

# ਕਹਾਣੀਆਂ ਵਿਚਲਾ ਪ੍ਰਤੀਕਵਾਦ

ਪ੍ਰਤੀਕਵਾਦ ਸਾਹ ਦੀ ਕਵਿਤਾ ਦੀ ਆਤਮਾ ਹੈ। ਉਸ ਦੀ 'ਰਿਸਾਲੋ' ਦਾ ਕੋਈ ਵੀ 'ਸੁਰ' ਨਹੀਂ ਜਿਸ ਦਾ ਤਾਣਾ ਪੇਟਾ ਰਹੱਸਮਈ ਪ੍ਰਤੀਕਵਾਦ ਦੇ ਰੰਗ ਬਰੰਗੇ ਧਾਗਆਂ ਨਾਲ ਨਾ ਬੁਣਿਆ ਗਿਆ ਹੋਵੇ। ਸਾਹ ਦੀਆ ਕਹਾਣੀਆ ਦਾ ਪ੍ਰਤੀਕਵਾਦ ਦੋ ਤਰ੍ਹਾ ਦਾ ਹੈ : ਮਨੁੱਖ ਵਲੋਂ ਰੱਬ ਦੀ ਤਲਾਸ ਅਤੇ ਰੱਬ ਵਲੋਂ ਆਪਣੇ ਚਹੇਤੇ ਦੀ ਚੋਣ। ਇਹ ਦੋ-ਪਰਤਾਂ ਵਾਲਾ ਪ੍ਰਤੀਕਵਾਦ ਵਿਭਿੰਨ ਸੁੰਦਰ ਤੁਲਨਾਵਾਂ, ਰੂਪਕਾਂ ਅਤੇ ਚਿੰਨ੍ਹਾ ਰਾਹੀਂ ਦਰਸਾਇਆ ਗਿਆ ਹੈ।

ਸਾਹ ਦੀਆ ਪ੍ਰੀਤ ਕਹਾਣੀਆ ਵਿਚ, ਚਾਹਵਾਨ ਨੂੰ ਨਾਇਕਾ ਅਤੇ ਰੱਬ ਨੂੰ ਨਾਇਕ ਦੇ ਰੂਪ ਵਿਚ ਪੇਸ ਕੀਤਾ ਜਾਂਦਾ ਹੈ। ਚਾਹਵਾਨ ਵਾਰੋਵਾਰੀ ਲੀਲਾ, ਮੂਮਲ, ਸੋਹਣੀ, ਸੱਸੀ, ਨੂਰੀ ਅਤੇ ਮਾਰੀ ਦੀ ਭੂਮਿਕਾ ਨਿਭਾਂਦਾ ਹੈ ਅਤੇ ਇੰਜ ਹੀ ਰੱਬ ਚਨੇਸਰ, ਰਾਣੋ, ਮਿਹਰ ਜਾਂ ਸਾਹਿਰ, ਪੁੰਨੂ, ਤਮਾਚੀ ਅਤੇ ਮਾਰੂ (ਖਟੇਸਨ) ਦਾ ਰੋਲ ਅਦਾ ਕਰਦਾ ਹੈ। ਚਾਹਵਾਨ ਦੇ ਸਤਰੂ ਦੋ ਤਰ੍ਹਾਂ ਦੇ ਹੁੰਦੇ ਹਨ—ਅੰਦਰਲੇ ਅਤੇ ਬਾਹਰਲੇ। ਮਨ ਅਤੇ ਸੰਸਾਰ (ਆਪਣੀਆ ਲਾਲਸਾਵਾ ਸਮੇਤ) ਉਸ ਦੇ ਦੋ ਸਦੀਵੀ ਸਤਰੂ ਹਨ।

ਉਹਨਾ 'ਸੁਰਾਂ' ਵਿਚ ਜੋ ਸੱਸੀ ਦੀਆਂ ਮੁਸਕਲਾ ਅਤੇ ਮੁਸੀਬਤਾ ਬਾਰੇ ਹਨ, ਸਾਹ ਨੇ ਦੱਸਿਆ ਹੈ ਕਿ ਇਕ ਸੱਚੇ ਚਾਹਵਾਨ ਦੇ ਰਸਤੇ ਵਿਚ ਪਹਾੜ, ਰੇਗਿਸਤਾਨ, ਨਦੀਆਂ ਅਤੇ ਜੰਗਲ ਕਦੀ ਵੀ ਰੁਕਾਵਟ ਨਹੀਂ ਸਿੱਧ ਹੁੰਦੇ। ਦੂਸਰੇ ਸਬਦਾਂ ਵਿਚ, ਸੱਚਾ ਚਾਹਵਾਨ ਖਤਰਿਆਂ ਅਤੇ ਆਫਤਾ, ਭਾਵੇਂ ਉਹ ਕਿੰਨੀਆ ਹੀ ਦਿਲ ਹਿਲਾ ਦੇਣ ਵਾਲੀਆ ਕਿਉਂ ਨਾ ਹੋਣ, ਤੋਂ ਨਹੀਂ ਡਰਦਾ। ਪੁੰਨੂ ਦੀ ਜਨਮਭੂਮੀ ਕੱਚ ਸਵਰਗ ਦੇ ਸੁਨਹਿਰੀ ਨਗਰ ਦਾ ਚਿੰਨ੍ਹ ਹੈ, ਜਿਥੇ ਕਿ ਸੱਚ ਦੇ ਚਾਹਵਾਨ ਪਹੁੰਚਣਾ ਚਾਹੁੰਦੇ ਹਨ। 'ਹਾਰੋ' ਅਤੇ 'ਪੱਬ' ਵਰਗੇ ਪਹਾੜਾ, 'ਹੱਬ' ਵਰਗਾ ਦਰਿਆ ਅਤੇ ਦੂਰ ਤੀਕ ਫੈਲਿਆ ਹੋਇਆ ਬੰਜਰ ਇਲਾਕਾ 'ਮਾਰਗ' ਦੇ ਪਾਧੀਆ ਨੂੰ ਪੇਸ ਆਉਣ ਵਾਲੀਆ ਦਿਲ-ਢਾਊ ਮੁਸੀਬਤਾ ਦੇ ਸੰਕੇਤ ਹਨ। ਇਹ ਸੁੰਨਾ ਸਫਰ ਹੈ ਅਤੇ

ਚਾਹਵਾਨ ਨੂੰ ਰਾਹ ਵਿਚ ਆਉਣ ਵਾਲੇ ਖਤਰਿਆ ਦਾ ਮੁਕਾਬਲਾ ਇੱਕਲਿਆਂ ਅਤੇ ਬਹਾਦਰੀ ਨਾਲ ਕਰਨਾ ਪੈਂਦਾ ਹੈ। ਇਸ ਸਫ਼ਰ ਉੱਤੇ ਚਾਹਵਾਨ ਨੂੰ ਨਾ ਸਿਰਫ਼ ਇੱਕਲਿਆਂ ਹੀ ਜਾਣਾ ਹੁੰਦਾ ਹੈ, ਬਲਕਿ ਇਹ ਵੀ ਜਰੂਰੀ ਹੈ ਕਿ ਉਸ ਦੀ ਕੋਈ ਪਦਾਰਥਕ ਜਾਂ ਸੰਸਾਰਕ ਜਿੰਮੇਵਾਰੀ ਨਾ ਹੋਵੇ। ਪ੍ਰੀਤ, ਤੀਬਰ ਪ੍ਰੀਤ, ਹੀ ਉਸ ਦਾ ਸਾਥੀ ਹੁੰਦੀ ਹੈ—

ਭਾਰ-ਰਹਿਤ ਲੋਕ
ਹਾਰੇ ਪਹਾੜ ਲੰਘ ਗਏ
ਭਾਰ ਵਾਲੇ ਲੋਕ
ਜਿਥੇ ਸਨ ਉਥੇ ਹੀ ਰਹੇ।
ਉਹ ਜੋ ਆਪਣੇ ਨਾਲ ਕੁਝ ਨਹੀਂ ਲਿਜਾਂਦੀ
ਆਪਣੇ ਪ੍ਰੀਤਮ ਨੂੰ ਪ੍ਰਾਪਤ ਕਰ ਲੈਂਦੀ ਹੈ।
ਉਹ ਜੋ ਹਾਰ ਸ਼ਿੰਗਾਰ ਕਰਦੀ ਹੈ
ਮਿਲਾਪ ਤੋਂ ਵਾਂਝਿਆ ਰਹਿ ਜਾਂਦੀ ਹੈ।

ਇਸ ਸਫ਼ਰ ਉੱਤੇ ਚਾਹਵਾਨ ਦੇ ਕੋਲ ਸਿਵਾਏ 'ਲਾ' (ਬੇਤਅਲੁੱਕੀ) ਦੇ ਖੰਜਰ ਦੇ ਹੋਰ ਕੁਝ ਨਹੀਂ ਹੋਣਾ ਚਾਹੀਦਾ ਅਤੇ ਉਸ ਨੂੰ ਇਹਦੇ ਨਾਲ ਆਪਣੀਆ ਪਦਾਰਥਕ ਖ਼ਾਹਸ਼ਾ ਮਾਰ ਲੈਣੀਆਂ ਚਾਹੀਦੀਆ ਹਨ—

ਧਨ ਨਾਲ ਨਹੀਂ
ਸਗੋਂ ਆਪਣੇ ਆਪ ਨੂੰ ਵਿਸਾਰ ਕੇ ਹੀ
ਉਸ ਨੇ ਆਪਣੇ ਮਹਿਬੂਬ ਨਾਲ
ਸੁਮੇਲ ਪ੍ਰਾਪਤ ਕੀਤਾ।

ਸਾਹ ਨੇ ਆਪਣੀ ਆਤਮਾ ਦੀ ਸਾਰੀ ਲੋਚਾ ਅਤੇ ਆਪਣੇ ਦਿਲ ਦੀ ਸਾਰੀ ਪੀੜਾ ਸੱਸੀ ਵਿਚ ਭਰ ਦਿੱਤੀ ਅਤੇ ਉਸ ਦੀਆਂ ਮੁਸਕਲਾਂ ਅਤੇ ਮੁਸੀਬਤਾ ਨੂੰ ਪੰਜਾ 'ਸੁਰਾਂ' ਵਿਚ ਬਿਆਨ ਕੀਤਾ। ਬਾਕੀ ਦੀਆ ਨਾਇਕਾਵਾ ਦੀ ਗੱਲ ਉਸ ਨੇ ਇਕ ਇਕ 'ਸੁਰ' ਵਿਚ ਹੀ ਕੀਤੀ ਹੈ। ਸੱਸੀ ਇਕ ਕੋਮਲ ਜੀਵ ਸੀ ਜਿਸ ਦਾ ਪਾਲਣ ਪੋਸਣ ਐਸ਼ ਅਤੇ ਆਰਾਮ ਦੇ ਵਾਤਾਵਰਣ ਵਿਚ ਹੋਇਆ ਸੀ। ਉਹ ਭੰਭੋਰ ਦੇ ਅਮੀਰ ਧੋਬੀ ਦੀ ਧੀ ਸੀ। ਕੱਚ ਦਾ ਰਾਜਕੁਮਾਰ ਪੁੰਨੂ ਵਪਾਰ ਦੇ ਸਿਲਸਿਲੇ ਵਿਚ ਭੰਭੋਰ ਆਇਆ। ਉਹ ਉਸ ਉੱਤੇ ਮੋਹਿਤ ਹੋ ਗਿਆ ਅਤੇ ਭੇਸ ਬਦਲ ਕੇ ਉਹਦੇ ਪਿਤਾ ਦੇ ਸਹਾਇਕ ਵਜੋਂ ਕੰਮ ਕਰਨ ਲੱਗ ਪਿਆ। ਬਾਅਦ ਵਿਚ ਇਕ ਰਾਤ ਉਹਦੇ ਭਰਾ ਉਸ ਨੂੰ ਸੁੱਤੇ ਪਏ ਨੂੰ, ਉਠ ਉੱਤੇ, ਲੈ ਗਏ। ਉਸ ਵੇਲੇ ਉਹ ਬਹੁਤੀ ਸਰਾਬ ਪੀਣ ਕਾਰਣ ਮਦਹੋਸ ਪਿਆ ਸੀ। ਸਵੇਰੇ ਜਦੋਂ ਸੱਸੀ ਦੀ ਜਾਗ ਖੁੱਲ੍ਹੀ ਤਾ ਪੁੰਨੂ ਗ਼ਾਇਬ ਸੀ। ਆਪਣੇ ਸਿਰ ਦੇ ਸਾਈਂ ਦੇ ਵਿਯੋਗ ਵਿਚ, ਉਸ ਨੇ ਆਪਣਾ ਘਰ ਤਿਆਗ ਦਿੱਤਾ ਅਤੇ ਪਹਾੜੀ ਦਰਿਆਵਾਂ ਅਤੇ ਮਾਰੂਥਲਾ ਨੂੰ ਪਾਰ ਕਰਨ ਲਈ ਚਲ ਪਈ ਤਾ ਜੋ ਉਹ ਉਸ 'ਅਣਮੋਲ ਮੋਤੀ' ਨੂੰ ਜੋ ਉਸ ਦੀ ਜ਼ਿੰਦਗੀ ਸੀ, ਆਤਮਾ ਸੀ, ਸਭ ਕੁਝ ਸੀ, ਦੁਬਾਰਾ ਪ੍ਰਾਪਤ ਕਰ ਸਕੇ!

'ਸੁਰ ਦੇਸੀ' ਵਿਚ ਸ਼ਾਹ ਕਹਿੰਦਾ ਹੈ—'ਸਾਇਦ ਉਸ ਨੇ ਅਮੁੱਕ ਤਲਾਸ਼ ਦੀ ਕਲਾ, ਪੰਛੀ ਕੁਕਨਸ ਅਤੇ ਕੇਥੀ ਦੇ ਹਿਰਨਾ, ਜਿਹੜੇ ਕਦੀ ਆਰਾਮ ਨਹੀਂ ਕਰਦੇ, ਤੋਂ ਸਿੱਖੀ ਸੀ। ਇਸ ਤਰ੍ਹਾਂ ਦੇ ਖਤਰਨਾਕ ਸਫਰ ਦੀਆਂ ਔਕੜਾ ਅਤੇ ਕਸਟਾ ਨੂੰ ਕੋਈ ਸਾਧਾਰਣ ਵਿਅਕਤੀ ਸਹਿਣ ਨਹੀਂ ਕਰ ਸਕਦਾ। ਸੱਸੀ ਵਰਗੇ ਰੱਬ ਦੇ ਬੰਦੇ ਹੀ ਉਹਦੀ ਖਾਤਰ ਮੁਸੀਬਤਾਂ ਤੇ ਤਸੀਹੇ ਝੱਲ ਕੇ ਅਮਰਤਾ ਪ੍ਰਾਪਤ ਕਰ ਸਕਦੇ ਸਨ ਅਤੇ ਇੰਜ ਉਹ ਪਿਆਰ ਦੀ ਖਾਤਿਰ ਸਹੀਦ ਹੋ ਜਾਂਦੇ ਹਨ। ਯੁੱਗ ਬੀਤ ਜਾਂਦੇ ਹਨ ਪਰ ਉਹਨਾ ਦੇ ਨਾ 'ਜੀਵਨ ਦੀ ਪੁਸਤਕ' ਵਿਚ ਹਮੇਸ਼ਾ ਲਈ ਉਕਰੇ ਰਹਿੰਦੇ ਹਨ।

ਮਾਰੀ ਭਾਵੇਂ ਸਹਿਰਾ ਦੀ ਇਕ ਕੁਟੀਆ ਵਿਚ ਪੈਦਾ ਹੋਈ, ਫੇਰ ਵੀ ਉਹ ਪੂਰੀ ਇਸਤਰੀ ਜਾਤੀ ਲਈ ਸੱਚਾਈ ਅਤੇ ਵਫ਼ਾ ਦਾ ਚਾਨਣ ਮੁਨਾਰਾ ਹੈ। ਉਮਰ ਨੂੰ ਉਹ ਕਹਿੰਦੀ ਹੈ—

ਤੇਰੇ ਮਹੱਲਾ ਨੇ ਮੇਰਾ ਦਿਲ ਤਬਾਹ ਕਰ ਦਿੱਤਾ ਹੈ
ਅਤੇ ਉਹਨਾਂ ਵਿਚਲੇ ਕਮਰਿਆ ਨੇ ਮੈਨੂੰ ਮਾਰ ਛਡਿਆ ਹੈ
ਨਹੀਂ, ਆਪਣੇ ਮਾਪਿਆ ਤੋਂ ਜੁਦਾ ਹੋਣ ਦੀ ਪੀੜਾ ਨੇ
ਤੇਰੇ ਮਹੱਲਾ ਅਤੇ ਉਹਨਾ ਦੇ ਛੱਜਿਆਂ ਤੋਂ ਕਿਤੇ ਵੱਧ
ਮੈਨੂੰ ਬਰਬਾਦ ਕੀਤਾ ਹੈ।

ਅਤੇ ਫਿਰ—

ਹੇ ਉਮਰ, ਤੇਰੇ ਲਈ ਜੋ ਈਦ ਹੈ
ਮੇਰੇ ਲਈ ਉਹ ਮਾਤਮ ਹੈ।
ਉਹਨਾਂ, ਮੇਰੇ ਮਾਪਿਆ ਨੇ,
ਸਭ ਆਰਾਮ ਅਤੇ ਲੈਣ ਦੇਣ ਤਰਕ ਕਰ ਦਿੱਤਾ ਹੈ।
ਮਾਲੀਰ ਦੇ ਮਾਰੂ, ਮੇਰੀ ਤਾਂਘ ਵਿਚ,
ਸਹੀਦੀ ਦਾ ਰੁਤਬਾ ਪਾ ਗਏ ਹਨ।

ਰਾਜਾ ਉਮਰ ਉਸ ਨੂੰ ਪਿੰਡ ਦੇ ਖੂਹ ਤੋਂ ਜਬਰਦਸਤੀ ਚੁਕ ਕੇ ਲੈ ਗਿਆ ਸੀ ਅਤੇ ਅਮਰਕੋਟ ਵਿਚ ਆਪਣੇ ਮਹੱਲ ਵਿਚ ਕੈਦ ਕਰ ਦਿੱਤਾ ਸੀ। ਉਸ ਨੇ ਐਸ ਅਤੇ ਆਰਾਮ ਦਾ ਜੀਵਨ ਬਤੀਤ ਕਰਨ ਲਈ ਉਮਰ ਵਲੋਂ ਦਿੱਤੇ ਗਏ ਸਾਰੇ ਪ੍ਰਸਤਾਵ ਰੱਦ ਕਰ ਦਿੱਤੇ ਸਨ। ਏਥੋਂ ਤਕ ਕਿ ਉਸ ਨੇ ਥਾਰ ਉੱਨ ਦਾ ਬਣਿਆ ਹੋਇਆ ਕੰਬਲ, ਜੋ ਥਾ ਥਾਂ ਤੋਂ ਫੱਟ ਚੁਕਾ ਸੀ, ਉਤਾਰਨ ਤੋਂ ਵੀ ਨਾਹ ਕਰ ਦਿੱਤੀ ਤਾਂ ਜੋ ਥਲ ਦੀਆਂ ਕੰਨਿਆਵਾ ਉਸ ਉੱਤੇ ਨੈਤਿਕ ਨਿਯਮਾਵਲੀ ਨੂੰ ਤੋੜਨ ਦਾ ਇਲਜ਼ਾਮ ਨਾ ਲਗਾ ਸੱਕਣ ਅਤੇ ਨਾ ਹੀ ਉਹਦੇ ਵਤੀਰੇ ਕਾਰਨ ਸਦਾ ਲਈ ਸਰਮਸਾਰ ਹੋਣ—

ਭੋਲੀ ਕੁੜੀ ਆਪਣੇ ਫਟੇ ਪੁਰਾਣੇ ਕੰਬਲ ਨੂੰ
ਥਾਂ ਥਾ ਤੋਂ ਰਫੂ ਕਰ ਰਹੀ ਹੈ—
ਏਨੀ ਬਲਵਾਨ ਹੈ ਉਹਦੀ ਪ੍ਰੀਤ।
ਲੀਰੋ ਲੀਰ ਹੋ ਗਿਆ ਏ, ਇਹ

ਪਰ ਇਸ ਦੀ ਮੁਰੰਮਤ ਕਰਦਿਆ ਉਹ ਥਕੱਦੀ ਨਹੀਂ
ਤਾਂ ਜੋ ਲੋਕ ਇਹ ਨਾ ਕਹਿਣ—
'ਤੂੰ ਥੱਲ ਦੀਆਂ ਕੰਵਾਰੀਆ ਨੂੰ ਲਾਜ ਲਾਈ ।'

ਉਹਦੇ ਲਈ ਆਪਣੀਆ ਸਹੇਲੀਆ ਦੀ ਸੰਗਤ ਵਿਚ ਗ਼ਰੀਬੀ ਕਟਣਾ ਮਹੱਲ ਦੀ ਐਸ਼ ਤੋਂ ਕਿਦੇ ਚੰਗਾ ਸੀ—

ਸਹੇਲੀਆ ਨਾਲ ਭੁਖ ਝਲੱਣਾ
ਐਸ ਤੋ ਘੱਟ ਨਹੀਂ ।
ਉਹਨਾ ਨਾਲ ਕੱਟੀ ਹੋਈ ਤੰਗਦਸਤੀ
ਆਨੰਦਮਈ ਹੈ ।

ਸਾਹ ਦੀ 'ਸੁਰ ਮਾਰੀ' ਵਿਚ ਸੰਸਾਰ ਦੀ ਵਧੀਆ ਅਤੇ ਦਿਲ ਝੰਜੋੜਣ ਵਾਲੀ ਦੇਸ-ਪਿਆਰ ਦੀ ਕਵਿਤਾ ਦੀ ਝਲਕ ਮਿਲਦੀ ਹੈ । ਮਾਰੀ ਸਭ ਦੇਸ਼ ਭਗਤਾ ਦਾ ਸਨਮ ਹੈ । ਉਹਦੇ ਲਈ ਉਸ ਦੇ ਦੇਸ ਦੀ ਮਿੱਟੀ ਦੁਰਲਭ ਕਸਤੂਰੀ ਜਾ ਸੁਗੰਧ ਵਾਂਗ ਹੈ—

ਮੇਰੇ ਲਈ ਮੇਰੇ ਦੇਸ ਦੀ ਮਿੱਟੀ
ਕਸਤੂਰੀ ਵਾਗ ਹੈ ।

ਉਸ ਦੀ ਜਨਮਭੂਮੀ ਤੋ ਆਏ ਹੋਏ ਏਲਚੀ ਦੇ ਪੈਰ, ਉਹ ਆਪਣੀਆ ਝਿੰਮਣੀਆ ਨਾਲ ਪੂੰਝਣ ਲਈ ਤਿਆਰ ਹੈ ਅਤੇ ਉਮਰ ਨੂੰ ਬੇਨਤੀ ਕਰਦੀ ਹੈ ਕਿ ਉਸ ਦੀ ਮੌਤ ਪਿਛੋ ਉਹਦੀ ਲਾਸ ਨੂੰ ਥਾਰ ਦੀਆਂ ਵੇਲਾਂ ਦੇ ਰਸ ਦਾ ਲੇਪ ਕਰਕੇ ਉਹਦੇ ਦੇਸ ਦੀ ਰੇਤ ਵਿਚ ਦਬਾ ਦਿੱਤਾ ਜਾਏ । ਇਸ ਤਰ੍ਹਾਂ ਦੀ ਮੌਤ ਉਹਦੇ ਲਈ ਨਵਾ ਜੀਵਨ ਹੋਏਗੀ—

ਆਪਣੇ ਵਤਨ ਲਈ ਸਹਿਕਦੀ ਹੋਈ
ਜੇਕਰ ਮੈ ਏਥੇ ਮਰ ਗਈ
ਤਾ ਫਿਰ ਮੇਰੀ ਕਬਰ, ਹੇ ਰਾਜਾ !
ਮੇਰੇ ਪੇਕੇ ਘਰ ਦੇ ਕੋਲ ਬਣਵਾਈਂ ।
ਥੱਲਾਂ ਦੀਆ ਵੇਲਾਂ ਦੇ ਰਸ ਨਾਲ
ਮੇਰੀ ਲਾਸ ਨੂੰ ਲੇਪ ਕਰ ਦੇਣਾ ।
ਮੇਰਾ ਸਰੀਰ ਜੇਕਰ ਮਾਲੀਰ ਪਹੁੰਚ ਗਿਆ
ਤਾ ਇਹ ਮੌਤ ਵੀ ਮੇਰੇ ਲਈ ਨਵੀ ਜਿੰਦਗੀ ਹੋਏਗੀ ।

ਮਾਰੀ ਵਾਂਗ, ਨੂਰੀ ਵੀ ਨਿਮਾਣੇ ਘਰ ਦੀ ਸੀ । ਉਹ ਇਕ ਮਛੇਰੇ ਦੀ ਕੁਟੀਆ ਵਿਚ ਪੈਦਾ ਹੋਈ । ਤਕਦੀਰ ਨੇ ਭਾਵੇਂ ਇਹੀ ਚਾਹਿਆ ਸੀ ਕਿ ਉਸ ਦਾ ਜਨਮ ਗ਼ਰੀਬ ਘਰਾਣੇ ਵਿਚ ਹੋਵੇ ਪਰ ਇਸਤਰੀਆਂ ਵਿਚ ਉਹ ਇਕ ਨਗੀਨਾ ਸੀ । ਉਹ ਇਕ ਐਸੀ ਛਬੀਲੀ ਸੁੰਦਰੀ ਸੀ ਜੋ ਨਿਮਰਤਾ ਦੇ ਗਹਿਣੇ ਨਾਲ ਸਜੀ ਹੋਈ ਸੀ । ਰਾਜਾ ਜਾਮ ਤਮਾਚੀ ਉਸ ਨੂੰ ਵੇਖਦਿਆ ਹੀ ਉਸ ਉੱਤੇ ਮੋਹਿਤ ਹੋ ਗਿਆ ਅਤੇ ਉਸ ਨੂੰ ਆਪਣੀ ਪਟਰਾਣੀ ਦਾ ਦਰਜਾ ਦੇ ਦਿੱਤਾ ।

ਜਿਵੇਂ ਤਮਾਚੀ ਨੂਰੀ ਨੂੰ ਉਸ ਦੀ ਨਿਮਰਤਾ ਸਦਕਾ ਪਿਆਰ ਕਰਦਾ ਸੀ, ਉਂਜ ਹੀ ਰੱਬ ਉਹਨਾਂ ਨੂੰ ਪਿਆਰ ਕਰਦਾ ਹੈ ਜੋ ਨਿਰਮਾਣ ਅਤੇ ਮਸਕੀਨ ਹੋਣ —

ਉਸ ਮਛੇਰਨ ਦੇ ਮਨ ਵਿਚ
ਅਭਿਮਾਨ ਦਾ ਕਿਣਕਾ ਤਕ ਵੀ ਨਹੀਂ ਸੀ।
ਉਸ ਦੇ ਨੈਣਾ ਦੀ ਕੋਮਲ ਨਜ਼ਾਕਤ ਨੇ
ਰਾਜੇ ਨੂੰ ਮੋਹ ਲਿਆ।
ਹੋਰਨਾ ਸਭ ਵਿਚੋਂ ਕੇਵਲ ਉਸ ਨੇ ਹੀ
ਆਪਣੇ ਦਿਲਫ਼ਰੇਬ ਸ਼ਰਮੀਲੇਪਣ ਨਾਲ
ਰਾਜੇ ਦਾ ਦਿਲ ਜਿੱਤ ਲਿਆ।

ਮੂਮਲ ਅਤੇ ਉਸ ਦੀਆ ਸਹੇਲੀਆ ਦੀ ਸੁੰਦਰਤਾ ਲਫ਼ਜ਼ਾ ਵਿਚ ਬਿਆਨ ਨਹੀਂ ਹੋ ਸਕਦੀ ਅਤੇ ਉਹਨਾ ਦੇ ਹਾਰ ਸ਼ਿੰਗਾਰ ਦਾ ਵਰਨਣ ਮਨੁੱਖੀ ਭਾਸ਼ਾ ਦੇ ਵੱਸ ਦੀ ਗਲ ਨਹੀਂ। ਉਹ ਆਪਣੇ ਸਰੀਰ ਉੱਤੇ ਕਸਤੂਰੀ ਅਤੇ ਅੰਬਰ ਮਲਦੀਆ ਅਤੇ ਅਮੂਲ ਕਲਾਤਮਕ ਜੇਵਰਾਂ ਨਾਲ ਆਪਣੀ ਖਿੱਚ ਵਿਚ ਵਾਧਾ ਕਰਦੀਆ। ਉਹ ਮਨੁੱਖੀ ਗੁਲਾਬ ਸਨ ਜਿਨ੍ਹਾ ਦੇ ਸਿਰਾ ਉੱਤੇ ਪੱਤਿਆ ਵਰਗੀਆ ਹਰੀਆ ਚੁੰਨੀਆਂ ਸਨ ਅਤੇ ਉਨ੍ਹਾਂ ਦੀਆ ਨਟਖਟ ਅੱਖਾ ਵਿਚ ਕਟਾਰ ਵਰਗੇ ਇਸ਼ਾਰੇ ਸਨ। ਮੂਮਲ ਦੀਆ ਅੱਖਾਂ ਵਿਚ ਉਹ ਕੁਹਾੜੇ ਸਨ ਜੋ ਸੁਲਤਾਨਾ ਨੂੰ ਮਾਰ ਘੜੱਦੇ। ਇਸ ਦਾ ਸਬੂਤ ਉਸ ਦੇ ਕਾਕ ਮਹੱਲ ਦੇ ਨੇੜੇ ਕਾਕ ਦਰਿਆ ਦੇ ਕੰਢੇ ਉਤੇ ਬੇਸੁਮਾਰ ਕਬਰਾਂ ਦੀ ਹੋਂਦ ਸੀ—

ਮੂਮਲ ਦੀਆਂ ਅੱਖਾਂ ਦੇ ਕੁਹਾੜਿਆਂ ਵਿਚ
ਕਾਮੁਕ ਜਾਦੂ ਭਰਿਆ ਹੋਇਆ ਸੀ
ਜਿਸ ਨਾਲ ਉਹ ਸ਼ਾਹਾਂ ਅਤੇ ਸ਼ਹਿਜ਼ਾਦਿਆ ਨੂੰ
ਢੇ ਢੇ ਢੇਰੀ ਕਰ ਦਿੰਦੀ।
ਜ਼ਰਾ ਵੇਖੋ, ਕਾਕ ਦੇ ਕੰਢੇ ਉੱਤੇ
ਸ਼ਾਹੀ ਕਬਰਾਂ ਦੀ ਭਰਮਾਰ।

ਉਸ ਦੀਆਂ ਅੱਖਾਂ ਪ੍ਰੇਮੀਆ ਦੇ ਦਿਲਾ ਨੂੰ ਇੰਜ ਚੀਰ ਦਿੰਦੀਆਂ ਜਿਵੇਂ ਹੀਰਾ ਸ਼ੀਸ਼ੇ ਨੂੰ ਕੱਟ ਦਿੰਦਾ ਹੈ—

ਮੂਮਲ ਦੀਆ ਅੱਖਾਂ ਵਿਚ
ਕਾਮੁਕ ਖਿੱਚ ਵਾਲੇ ਹੀਰੇ ਹਨ
ਉਸ ਦੀ ਇਕ ਨਜ਼ਰ ਨਾਲ
ਸਭ ਦੇ ਦਿਲ ਚੀਰੇ ਜਾਂਦੇ ਹਨ।

ਅਖ਼ੀਰ, ਰਾਣਾ ਆਪਣੀ ਚੰਗੀ ਸਮਝ ਬੂਝ ਸਦਕਾ ਕਾਕ ਦੀਆਂ ਜਾਦੂਮਈ ਚਾਲਾ ਉਤੇ ਜਿੱਤ ਪ੍ਰਾਪਤ ਕਰ ਲੈਂਦਾ ਹੈ ਅਤੇ ਉਸ ਨਾਲ ਵਿਆਹ ਕਰਵਾ ਲੈਂਦਾ ਹੈ। ਛੇਤੀ ਹੀ ਉਹਨਾਂ ਵਿਚ ਵਿਛੋੜਾ ਪੈ ਜਾਂਦਾ ਹੈ। ਰਾਣਾ ਇਕ ਰਾਤ ਵੇਲੇ ਸਿਰ ਘਰ ਨਹੀਂ ਪਰਤਦਾ ਅਤੇ ਮੂਮਲ, ਡਰ ਕਰਕੇ ਜਾ ਧਾਰਸ ਵਜੋਂ, ਆਪਣੀ ਭੈਣ ਸੂਮਲ

ਨੂੰ ਆਪਣੇ ਨਾਲ ਸੁਲਾ ਲੈਂਦੀ ਹੈ । ਰਾਣਾ ਜਦੋਂ ਵਾਪਸ ਆਇਆ ਤਾ ਸੁਮਲ ਨੂੰ ਕਿਸੇ ਹੋਰ ਨਾਲ ਗਲਵਕੜੀ ਪਾਈ ਦੇਖ ਕੇ ਬਹੁਤ ਹੀ ਦੁਖੀ ਹੋਇਆ ਅਤੇ ਚੁਪ ਚਾਪ ਉਥੋਂ ਚਲਾ ਗਿਆ । ਜਾਂਦੇ ਸਮੇਂ ਉਹ ਆਪਣੀ ਸੋਟੀ ਉਥੇ ਛੱਡ ਗਿਆ । ਇਸ ਤੋਂ ਬਾਅਦ ਉਹ ਹਮੇਸਾ ਲਈ ਉਹਦੇ ਤੋਂ ਦੂਰ ਹੀ ਰਿਹਾ । ਮੁਮਲ ਜਿਹੜੀ ਉਂਜ ਤਾ ਬਹੁਤ ਹੀ ਘੁਮੰਡੀ ਅਤੇ ਮਨਮੋਹਿਕ ਸੀ ਰਾਣਾ ਦੇ ਵਿਯੋਗ ਵਿਚ ਘੁਲ ਘੁਲ ਕੇ ਪਿੰਜਰ ਬਣ ਗਈ । ਇਸ ਤੋਂ ਬਾਅਦ ਉਹ ਬਿਲਕੁਲ ਨਿਮਰ ਬਣ ਗਈ ਅਤੇ ਸਭ ਸੰਸਾਰਕ ਸੁਖ ਆਨੰਦ ਤਿਆਗ ਦਿੱਤੇ—

ਹੇ ਰਾਣਾ, ਇਹਨਾ ਕਮਰਿਆ ਨੂੰ ਦੇਖ ਕੇ
ਮੇਰੀਆ ਅੱਖਾ ਹੰਝੂਆਂ ਨਾਲ ਭਰ ਜਾਂਦੀਆ ਹਨ
ਪਲੰਘਾ ਉਤੇ ਮਿੱਟੀ ਜੰਮ ਗਈ ਹੈ
ਅਤੇ ਇਹਨਾ ਦੀ ਆਬ ਮਾਰੀ ਗਈ ਹੈ ।
ਤੇਰੇ ਬਾਝੋਂ, ਇਹ ਮਹੱਲ, ਗੁਲਾਬ ਦੀਆ ਇਹ ਕਿਆਰੀਆ,
ਇਹ ਲਤਾ ਮੰਡਪ
ਏਥੋਂ ਤਕ ਕਿ ਕਸਤੂਰੀ ਦੇ ਚਮਨ ਵੀ ਮੁਰਝਾ ਗਏ ਹਨ ।

ਉਸ ਦੀਆ ਨਰਗਸੀ ਅਖਾ ਦੀ ਚਮਕ ਜਾਂਦੀ ਰਹੀ ਅਤੇ ਉਹ ਬਿਲਕੁਲ ਖੁਸਕ ਹੋ ਗਈਆ—

ਪੀੜਾ ਨੇ ਮੇਰੇ ਨੈਣ ਖੁਸ਼ਕ ਕਰ ਦਿੱਤੇ ਹਨ
ਇਹਨਾ ਵਿਚ ਹੁਣ ਇਕ ਵੀ ਹੰਝੂ ਬਾਕੀ ਨਹੀਂ ।

ਮੁਮਲ ਨੂੰ ਆਪਣੀ ਗ਼ਲਤੀ ਸਦਕਾ ਉਮਰ ਭਰ ਦੀ ਜੁਦਾਈ ਬਰਦਾਸ਼ਤ ਕਰਨੀ ਪਈ । ਇੰਜ ਹੀ ਖੁਦਾ ਦਾ ਬੰਦਾ ਜੇਕਰ ਇਕ ਵਾਰ ਵੀ ਗ਼ਲਤੀ ਕਰ ਜਾਏ ਤਾ ਉਹਦੇ ਵਲੋਂ ਹਮੇਸਾ ਲਈ ਰੱਦ ਹੋ ਜਾਂਦਾ ਹੈ ।

ਮੁਮਲ ਵਾਂਗ, ਲੀਲਾ ਵੀ ਰਾਜਸੀ ਘਰਾਣੇ ਦੀ ਬਹੁਤ ਹੀ ਦਿਲਕਸ ਅਤੇ ਹੁਸੀਨ ਇਸਤਰੀ ਹੈ । ਇਹ ਚਨੇਸਰ ਦੀ ਰਾਣੀ ਹੈ । ਕੌਂਰੂ ਜੋ ਦਾਸੀ ਦੇ ਭੇਸ ਵਿਚ ਇਕ ਰਾਜਕੁਮਾਰੀ ਹੈ ਅਤੇ ਚਨੇਸਰ ਨੂੰ ਚਾਹੁੰਦੀ ਹੈ, ਲੀਲਾ ਨੂੰ ਬਹੁਮੁੱਲੇ ਹੀਰਿਆ ਦੇ ਹਾਰ ਦਾ ਲਾਲਚ ਦੇ ਕੇ ਇਸ ਗਲ ਲਈ ਰਾਜੀ ਕਰ ਲੈਂਦੀ ਹੈ ਕਿ ਉਸਦੀ ਥਾ ਉਹ ਆਪ ਚਨੇਸਰ ਨਾਲ ਇਕ ਰਾਤ ਗੁਜਾਰ ਲਵੇ । ਇਸ ਲਾਲਸਾ ਦੇ ਕਾਰਨ ਲੀਲਾ ਹਮੇਸ਼ਾ ਲਈ ਚਨੇਸਰ ਨੂੰ ਗੁਆ ਬਹਿੰਦੀ ਹੈ । ਰਾਣਾ ਵਾਂਗ, ਚਨੇਸਰ ਵੀ ਬਹੁਤ ਹੀ ਸੰਵੇਦਨਸ਼ੀਲ ਹੈ ਅਤੇ ਉਸ ਦੇ ਸਵੈ-ਮਾਣ ਨੂੰ ਸੱਟ ਵਜਦੀ ਹੈ, ਜਦੋਂ ਉਸ ਨੂੰ ਲੀਲਾ ਦੇ ਹੋਛੇਪਣ ਦਾ ਪਤਾ ਲਗਦਾ ਹੈ । ਉਹ ਉਸ ਨਾਲ ਨਾਤਾ ਤੋੜ ਲੈਂਦਾ ਹੈ ਅਤੇ ਇਸ ਤੋਂ ਪਿਛੋਂ ਲੀਲਾ ਦਾ ਪਸ਼ਚਾਤਾਪ ਅਤੇ ਮਿੰਨਤ-ਤਰਲਾ ਸੁਰੂ ਹੁੰਦਾ ਹੈ—

ਗਹਿਣਾ ਮੈਂ ਲਾਟਾ ਦੇ ਹਵਾਲੇ ਕਰ ਦਿਆ
ਅਤੇ ਹਾਰ ਨੂੰ ਅੱਗ ਵਿਚ ਸੁੱਟ ਦਿਆ
ਜੇਕਰ ਮੇਰਾ ਪ੍ਰੀਤਮ ਮੈਨੂੰ ਵਾਪਸ ਮਿਲ ਜਾਏ ।

ਫਿਰ ਤਾਂ ਮੈਂ ਹਾਰ ਸਿੰਗਾਰ ਤੋਂ ਬਗ਼ੈਰ ਹੀ
ਆਨੰਦ ਪ੍ਰਸੰਨ ਹੋ ਜਾਵਾਂਗੀ ।

ਅਤੇ ਫਿਰ

ਵਾਪਸ ਆ ਜਾਓ, ਪ੍ਰੀਤਮ
ਤਾ ਜੋ ਤੁਹਾਡੇ ਸਾਮ੍ਹਣੇ
ਗਹਿਣੇ ਨੂੰ ਅੱਗ ਵਿਚ ਸੁੱਟ ਦਿਆਂ ।

ਉਹ ਵਿਅਕਤੀ ਜੋ ਇਕ ਵਾਰ ਰੱਬ ਨਾਲ ਲਿਵ ਲਗਾਕੇ ਦੁਨਿਆਵੀ ਵਸਤਾਂ ਦੀ ਚਮਕ ਦਮਕ ਦੇ ਪਿਛੇ ਦੌੜਦਾ ਹੈ, ਉਸ ਨੂੰ ਹਮੇਸਾ ਲਈ ਖੋਹ ਦਿੰਦਾ ਹੈ ਜਿਵੇਂ ਕਿ ਲੀਲਾ ਨੇ ਚਨੇਸਰ ਨੂੰ ।

ਲੀਲਾ ਕਹਿੰਦੀ ਹੈ—

ਕਿਸੇ ਵੀ ਹੁਸੀਨ ਦਾ ਨਖਰਾ
ਚਨੇਸਰ ਨੂੰ ਨਹੀਂ ਭਰਮਾਏਗਾ
ਮੈਂ ਇਹ ਮਹਿਸੂਸ ਕੀਤਾ ਹੈ ਕਿ
ਇਹ ਥਾਂ ਖੇਖਣਾ ਦੇ ਪ੍ਰਗਟਾਵੇ ਲਈ ਨਹੀਂ ।

ਠੀਕ ਹੈ ਇਹ ਗਲ—

ਇਹ ਉਹ ਦਰ ਹੈ
ਜਿੱਥੇ ਰੱਬ ਦੇ ਚਹੇਤੇ
ਹੰਝੂ ਕੇਰਦੇ ਦੇਖੇ ਜਾਦੇ ਹਨ ।

ਸੁਹਣੀ ਦਾ ਵਿਆਹ ਤਾਂ ਦਾਮ ਨਾਲ ਹੋਇਆ ਸੀ, ਪਰ ਉਸ ਦਾ ਦਿਲ ਮੱਝਾ ਚਾਰਨ ਵਾਲੇ ਦੇ ਭੇਸ ਵਿਚ ਇਕ ਸ਼ਹਿਜਾਦੇ ਸਾਹਿਰ ਜਾਂ ਮੇਹਰ ਨਾਲ ਜੁੜਿਆ ਹੋਇਆ ਸੀ ਜੋ ਬਾਅਦ ਵਿਚ ਸੁਕਦੇ ਅਤੇ ਵਲ-ਖਾਂਦੇ ਦਰਿਆ ਦੇ ਕੰਢੇ ਉਤੇ ਧੂਣੀ ਰਮਾ ਕੇ ਬੈਠ ਗਿਆ । ਸੁਹਣੀ ਰਾਤ ਵੇਲੇ ਹਰ ਤਰ੍ਹਾਂ ਦੇ ਮੌਸਮ ਵਿਚ ਘੜੇ ਉੱਤੇ ਤੈਰਦੀ ਹੋਈ ਆਪਣੇ ਪਿਆਰੇ ਨੂੰ ਮਿਲਣ ਜਾਦੀ ਸੀ । ਉਹਦੀ ਨਨਾਣ ਨੇ ਇਸ ਗਲ ਦੀ ਸੂਹ ਰੱਖੀ ਅਤੇ ਇਕ ਵਾਰ ਪੱਕਾ ਘੜਾ ਕੱਚੇ ਘੜੇ ਨਾਲ ਬਦਲਾ ਦਿੱਤਾ । ਕੱਚਾ ਘੜਾ ਖੁਰ ਗਿਆ ਅਤੇ ਉਹ ਡੁੱਬ ਗਈ । ਇੰਜ ਉਹ ਪਿਆਰ ਦੀ ਖ਼ਾਤਰ ਸਹੀਦ ਹੋ ਗਈ । ਉਸਦੇ ਪ੍ਰੀਤਮ ਨੇ ਵੀ ਉਸ ਦੇ ਪਿੱਛੇ ਛਾਲ ਮਾਰ ਦਿੱਤੀ ਅਤੇ ਇੰਜ ਉਹ ਦੋਵੇਂ ਮਰ ਕੇ ਇਕਠੇ ਹੋ ਗਏ—

ਸਾਹਿਰ ਤੋਂ ਬਿਨਾ
ਸੁਹਣੀ ਰੋਗ-ਗ੍ਰਸਤ ਸੀ ।
ਉਸ ਦਾ ਦਾਰੂ
ਸਾਹਿਰ ਦੀ ਇਕ ਝਲਕ ਵਿਚ ਸੀ ।
ਉਹ ਸਿਹਤਮੰਦ ਹੋ ਗਈ ,
ਜਦੋਂ ਉਸ ਨੇ ਆਪਣੇ ਪ੍ਰੀਤਮ ਨੂੰ ਦੇਖਿਆ ।

ਸੁਹਣੀ ਰੁਕਾਵਟਾਂ ਤੋਂ ਨਹੀਂ ਸੀ ਡਰਦੀ ਭਾਵੇਂ ਉਹਨਾਂ ਨੂੰ ਉਲੰਘਣਾ ਕਿੰਨਾ

ਹੀ ਕਠਿਨ ਕਿਉਂ ਨਾ ਹੋਵੇ। ਉਸ ਵਿਚ ਪਿਆਰ ਦੇ ਅਦਭੁੱਤ ਸਮੁੰਦਰ ਦੀ ਉਹ ਤੇਜ ਲਹਿਰ ਸੀ ਜੋ ਹਜਾਰਾਂ ਭਰਾਤੀਜਨਕ ਦਰਿਆਵਾ ਉੱਤੇ ਜਿੱਤ ਪ੍ਰਾਪਤ ਕਰ ਲੈਂਦੀ ਹੈ—

ਉਹਨਾ ਲਈ ਜੋ
ਮਹਿਬੂਬ ਲਈ ਤਰਸਦੇ ਹਨ
ਸਮੁੰਦਰ ਇਕ ਗੀਟਾ ਬਣ ਜਾਦਾ ਹੈ।

ਸੁਹਣੀ ਨੇ ਉਂਜ ਵੀ ਮਰ ਹੀ ਜਾਣਾ ਸੀ ਪਰ ਪਿਆਰ ਦੀ ਖਾਤਰ ਮਰਨ ਨਾਲ ਉਸ ਨੇ ਅਮਰਤਾ ਪ੍ਰਾਪਤ ਕਰ ਲਈ । ਏਸੇ ਤਰ੍ਹਾਂ ਜੋ ਰੱਬ ਦੇ 'ਪੰਧ' ਉੱਤੇ ਜੀਵਨ ਤਿਆਗ ਦਿੰਦੇ ਹਨ, ਸਦੀਵੀ ਨਾਮਣਾ ਅਤੇ ਸ਼ਹੁਰਤ ਖਟਦੇ ਹਨ। ਉਹ ਯੁਗਾ ਤੀਕ ਜੀਵਤ ਰਹਿੰਦੇ ਹਨ—ਇਸ ਦੁਨੀਆਂ ਵਿਚ ਵੀ ਤੇ ਅਗਲੀ ਦੁਨੀਆ ਵਿਚ ਵੀ :

ਲੋਕਾ ਨੂੰ ਕਿਵੇਂ ਉਸ ਦੇ ਬਾਰੇ ਪਤਾ ਲਗਣਾ ਸੀ
ਜੇਕਰ ਉਹ ਦਰਿਆ ਵਿਚ ਛਾਲ ਨਾ ਮਾਰਦੀ ?
ਮਰ ਤਾ ਉਸ ਨੇ ਉਂਜ ਵੀ ਜਾਣਾ ਸੀ
ਪਰ ਇਸ ਤਰ੍ਹਾ ਮਰਨ ਨਾਲ
ਉਸ ਨੇ ਸਦੀਵੀ ਜੀਵਨ ਪ੍ਰਾਪਤ ਕਰ ਲਿਆ।

# Bibliography

## OUTSTANDING EDITIONS OF THE RISALO

(i) Dr Ernest Trumpp's Edition, 1866.

(ii) Diwan Tarachand Shawkiram's Edition, 1900. Published by the Education Department, Bombay Government.

(iii) Mirza Kalich Beg's Edition, 1913.

(iv) Dr. H.M. Gurbuxani's Edition—Vol I, 1923; Vol II, 1924; Vol III, 1931 (Vol. IV not published)

(v) Ghullam Md. Shahwani's Edition, 1950.

(vi) Kalyan Advani's Edition, 1958. Published by Hindustan Kitab Ghar, Bombay,

(vii) I. I. Kazi's Edition, 1961. Published by Sindhi Adabi Board, Karachi.

(viii) Kalyan Advani's Edition (Mujamil) 1966. Published by Mrs. Devi C Vaswani, Bombay (Has won Sahitya Akademi Award for 1968)

## WORKS IN ENGLISH

(i) Sigma (Rishi Dayaram Gidumal), *Something about Sind*, 1882. (Chapter on Shah).

(ii) Lilaramsing Watanmal, *Life Religion and Poetry of Shah Latif*, 1889.

(iii) M. M. Gidwani, *Shah Abudl Latif*, 1922

(iv) Jethmal Parsram, *Sind and its Sufis*, 1924 (Chapter on Shah)

(v) H T. Sorley, *Shah Abdul Latif of Bhit*, 1940. Published by Oxford University Press

(vi) C. L. Mariwalla, *Shah Abdul Latif of Bhit and The Commerce of Sind* (Paper read before the Sind Historical Society), 1945.

(vii) Gurdial Mallik, *Divine Dwellers in the Desert*, 1949 (Chapter on Shah)

(viii) T. L. Vaswani (Sadhu), *The Soul of Sindhi Literature*, 19[illegible]4 (Chapter on Shah)

(ix) Bankey Behari, *Sufis, Mystics and Yogis of India*, 1962, published by Bharatiya Vidya Bhavan (Chapter on Shah Latif).

# ਭਾਰਤੀ ਸਾਹਿਤ ਦੇ ਨਿਰਮਾਤਾ

ਭਾਰਤੀ ਸਾਹਿਤ ਦੇ ਇਤਿਹਾਸ ਦੇ ਨਿਰਮਾਣ ਦੀ ਛੋਟੀ ਜਿਹੀ ਧ ਤਰਾ ਵਿਚ ਜਿਨ੍ਹਾ ਪੁਰਾਣੇ ਤੇ ਨਵੇਂ ਮਹਾਨ ਵਿਅਕਤੀਆਂ ਨੇ ਮਹਤਵਪੂਰਣ ਯੋਗ ਦਿਤਾ ਹੈ, ਉਨ੍ਹਾ ਬਾਰੇ ਜਾਣਕਾਰੀ ਪਾਠਕਾ ਤੀਕ ਪੁਚਾਣ ਦੇ ਉਦੇਸ ਨਾਲ "ਭਾਰਤੀ ਸਾਹਿਤ ਦੇ ਨਿਰਮਾਤਾ" ਨਾਂ ਦੀ ਪੁਸਤਕ-ਲੜੀ ਦਾ ਪ੍ਰਕਾਸ਼ਨ ਸੁਰੂ ਕੀਤਾ ਗਿਆ ਹੈ। ਸਾਰੀਆਂ ਪੁਸਤਕਾਂ ਸੰਬਧਿਤ ਭਾਸਾ ਦੇ ਪ੍ਰਸਿਧ ਵਿਦਵਾਨਾ ਦੀਆਂ ਲਿਖੀਆ ਹੋਈਆ ਨੇ। ਇਸ ਪੁਸਤਕ-ਲੜੀ ਵਿਚ ਹੁਣ ਤੀਕ ਹੇਠ ਲਿਖੀਆਂ ਪੁਸਤਕਾ ਪ੍ਰਕਾਸ਼ਿਤ ਹੋ ਚੁਕੀਆਂ ਹਨ :

## ਮੂਲ ਅੰਗ੍ਰੇਜ਼ੀ ਵਿਚ

| | |
|---|---|
| 1. **ਭਾਈ ਵੀਰ ਸਿੰਘ** | ਹਰਬੰਸ ਸਿੰਘ |
| 2. **ਬਾਬਾ ਫਰੀਦ** | ਬਲਵੰਤ ਸਿੰਘ ਅਨੰਦ |

## ਪੰਜਾਬੀ ਵਿਚ ਅਨੁਵਾਦ

| | |
|---|---|
| 1. **ਨਾਮਦੇਵ** | ਮਾਧਵ ਗੋਪਾਲ ਦੇਸਮੁਖ<br>ਅਨੁ. ਹਰਿਭਜਨ ਸਿੰਘ |
| 2. **ਸ਼੍ਰੀਪਾਦ ਕ੍ਰਿਸ਼ਣ ਕੋਲਹਟਕਰ** | ਮਨੋਹਰ ਲਕਸਮਣ ਵਰਾੜਪਾੜੇ<br>ਅਨੁ. ਗੁਰਚਰਨ ਸਿੰਘ ਮੋਹੇਯ |
| 3. **ਭਵਭੂਤੀ** | ਗੋ. ਕੇ ਭਟ<br>ਅਨੁ. ਪ੍ਰੇਮ ਕੋਟਿਯਾ |
| 4. **ਸ਼ਾਹ ਲਤੀਫ਼** | ਕਲਿਆਨ ਬੀ. ਅਡਵਾਨੀ<br>ਅਨੁ. ਨਰਿਜਨ ਤਸਨੀਮ, |